168

# PUNJAB VIDHAN SABHA

## DEBATES

*24th September, 2003*

V

**Vol. [illegible]I - No. 1**

OFFICIAL REPORT

CONTENTS

*Wednesday, the 24th September, 2003*




**Punjab Vidhan Sabha Secretariat, Chandigarh.**

**Price : Rs. ...............**

## PUNJAB VIDHAN SABHA

*Wednesday, the 24th September, 2003*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Hon'ble Speaker (Doctor Kewal Krishan) in the Chair.*

---

## OBITUARY REFERENCES

**ਮਾਨਯੋਗ ਸਪੀਕਰ** : ਪਹਿਲਾ ਸ਼ੋਕ ਪ੍ਰਸਤਾਵ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਦੁੱਖ ਹੈ ਕਿ ਸਾਡੇ ਵਿਚੋਂ ਸਰਦਾਰ ਗੁਰਮੇਜ ਸਿੰਘ, ਸਾਬਕਾ ਮੰਤਰੀ ਮਿਤੀ 23 ਅਪ੍ਰੈਲ, 2003 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦੇ ਸਵਰਗਵਾਸ ਹੋ ਜਾਣ ਦਾ ਸਾਨੂੰ ਸਾਰਿਆਂ ਨੂੰ ਬੜਾ ਭਾਰੀ ਦੁੱਖ ਹੈ ਔਰ ਘਾਟਾ ਪਿਆ ਹੈ। ਉਹ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਧੋਤੀਆਂ ਦੇ ਸਨ ਔਰ ਉਨ੍ਹਾਂ ਦਾ ਜਨਮ ਮਿਤੀ 19 ਜੁਲਾਈ, 1926 ਨੂੰ ਹੋਇਆ ਸੀ। ਉਹ ਕਾਂਗਰਸ ਪਾਰਟੀ ਵਿੱਚ 1948 ਵਿੱਚ ਸ਼ਾਮਲ ਹੋਏ ਸਨ ਤੇ ਸਦਾ ਹੀ ਕਾਂਗਰਸ ਪਾਰਟੀ ਵਿਚ ਰਹੇ। ਉਹ ਵਿਧਾਨ ਸਭਾ ਦੇ ਚਾਰ ਵਾਰੀ ਮੈਂਬਰ ਚੁਣੇ ਗਏ। ਉਹ 1962, 1969, 1972 ਅਤੇ ਸਾਲ 1992 ਵਿੱਚ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ 1972 ਵਿਚ ਸੰਸਦੀ ਸਕੱਤਰ ਅਤੇ 1992 ਦੇ ਵਿੱਚ ਉਨ੍ਹਾਂ ਨੇ ਮੰਤਰੀ ਦੇ ਤੌਰ ਕੰਮ ਕਾਰ ਸੰਭਾਲਿਆ। ਉਨ੍ਹਾਂ ਨੇ ਵੀਕਰ ਸੈਕਸ਼ਨ ਦੀ ਵੈਲਫੇਅਰ ਲਈ ਬਹੁਤ ਯੋਗਦਾਨ ਪਾਇਆ। ਉਨ੍ਹਾਂ ਦੇ ਚਲੇ ਜਾਣ ਨਾਲ ਸਟੇਟ ਨੂੰ ਬਹੁਤ ਨੁਕਸਾਨ ਹੋਇਆ ਹੈ ਜਿਸ ਦਾ ਸਾਨੂੰ ਸਾਰਿਆਂ ਨੂੰ ਬਹੁਤ ਅਫਸੋਸ ਹੈ।

Mr. Speaker, I am also deeply grieved on the sad demise of Prof. Jagir Singh Bhullar, Ex-Chief Parliamentary Secretary, Punjab who left for his heavenly abode on 12th April, 2003 and I pay my sincere homage to him. He was born on 24th December, 1929 in village Deftooh in District Lahore. He was highly qualified and obtained degrees of M.A., B.T. and LL.B. He remained active in politics and was elected M.L.A. twice in 1977 and 1997. He became Chief Parliamentary Secretary in 2000 and with the sad demise of Prof. Jagir Singh Bhullar, the State has been deprived of the services of a seasoned politician.

Mr. Speaker, with profound grief and sorrow I pay my homage on the death of Dr. Harbhajan Singh, Ex-M.L.A. who left for his heavenly abode on 8th September, 2003.

ਇਸੇ ਤਰ੍ਹਾਂ ਡਾਕਟਰ ਹਰਭਜਨ ਸਿੰਘ, ਸਾਬਕਾ ਐਮ.ਐਲ.ਏ., ਜਿਹੜੇ ਮਿਤੀ 8 ਸਤੰਬਰ, 2003 ਨੂੰ ਅਕਾਲ ਚਲਾਣਾ ਕਰ ਗਏ ਸਨ, ਉਹ ਆਦਮਪੁਰ ਹਲਕੇ ਨਾਲ

**[Chief Minister]**

ਸਬੰਧ ਰਖਦੇ ਸਨ। ਉਨ੍ਹਾਂ ਨੇ ਆਪਣੇ ਸਮੇਂ ਦੇ ਦੌਰਾਨ ਸਦਨ ਦੀ ਕਾਰਵਾਈ ਵਿਚ ਕਾਫੀ ਯੋਗਦਾਨ ਪਾਇਆ। ਉਹ ਹੁਣ 73 ਸਾਲਾਂ ਦੇ ਸਨ। ਉਹ 1972 ਵਿਚ ਆਦਮਪੁਰ ਹਲਕੇ ਤੋਂ ਚੋਣ ਜਿੱਤੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਦੁੱਖ ਹੈ।

Mr. Speaker, I am filled with immense grief at the death of Master Dev Raj Singh, Ex-M.L.A. who left for his heavenly abode on 12th September, 2003. He was born on 5th February, 1926 at Mullanpur in District Layallpur. His father Sardar Chhanga Singh was an eminent Akali leader. He was elected M.L.A. from Raikot in 1977. With his sad demise the State has been deprived of the services of a seasoned and good politician. With profound grief and sarrow I pay my sincere homage to him.

ਇਸੇ ਤਰ੍ਹਾਂ ਸ਼੍ਰੀ ਰੂਪ ਲਾਲ ਸਾਥੀ, ਜੋ ਕਿ ਮਿਤੀ 14 ਜੁਲਾਈ, 2003 ਨੂੰ ਅਕਾਲ ਚਲਾਣਾ ਕਰ ਗਏ ਹਨ, ਉਹ 86 ਸਾਲਾਂ ਦੇ ਸਨ। ਉਨ੍ਹਾਂ ਨੇ ਫਰੀਡਮ ਸੱਟਰਗਲ ਵਿਚ 1942 ਤੋਂ 1947 ਵਿਚ ਕਾਫੀ ਯੋਗਦਾਨ ਪਾਇਆ ਤੇ ਉਨ੍ਹਾਂ ਨੇ ਪਹਿਲੀ ਵਾਰ 12 ਸਾਲਾਂ ਦੀ ਉਮਰ ਵਿਚ ਜੇਲ੍ਹ ਕੱਟੀ ਉਨ੍ਹਾਂ ਨੇ ਚੌਕ ਘੰਟਾ ਘਰ ਲੁਧਿਆਣਾ ਵਿਚ ਮਹਾਂਤਮਾ ਗਾਂਧੀ ਦੀ ਸਪੋਰਟ ਵਿਚ ਨਾਅਰੇ ਲਗਾਏ। ਉਸ ਤੋਂ ਬਾਅਦ ਉਹ ਹਮੇਸ਼ਾਂ ਹੀ ਰਾਜਨੀਤੀ ਵਿਚ ਰਹੇ। ਉਹ ਦੋ ਵਾਰੀ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ 1969 ਤੇ 1977 ਵਿੱਚ ਐਮ.ਐਲ.ਏ. ਦੀ ਚੋਣ ਜਿੱਤੀ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ।

Mr. Speaker, I am also deeply grieved on the death of Shri Rattan Lal, M.L.A. He was elected M.L.A. from Gurdaspur in 1980. With his sad demise the State has been deprived of the services of an eminent politician and I pay my profound grief and sincere homage to him.

Mr. Speaker, I am also filled with immense grief at the death of Comrade Amar Singh, M.L.A. He was 69 years of age. He was elected M.L.A. from Lehra Gaga in 1980. With his sad demise the State has been deprived of the services of an eminent politician and we pay our sincere homage to him.

ਸਪੀਕਰ ਸਾਹਿਬ, ਅੱਜ ਸਾਡੇ ਸਾਥੀ, ਸ਼੍ਰੀ ਅਵਤਾਰ ਹੈਨਰੀ ਜੀ ਸਾਡੇ ਵਿਚ ਨਹੀਂ ਬੈਠੇ ਹਨ ਕਿਉਂਕਿ ਰਾਤ ਉਨ੍ਹਾਂ ਦੇ ਪਿਤਾ ਜੀ ਪੂਰੇ ਹੋ ਗਏ ਹਨ। ਉਨ੍ਹਾਂ ਦੇ ਪਿਤਾ ਸਰਦਾਰ ਜੋਗਿੰਦਰ ਸਿੰਘ ਦੀ ਉਮਰ 104 ਸਾਲ ਸੀ ਅਤੇ ਉਹ ਪਿੰਡ ਬਿਲਗਾ ਫਲੌਰ ਵਿਚ ਰਹਿੰਦੇ ਸਨ। ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਇੰਡੀਅਨ ਆਰਮੀ ਵਿਚ ਲਾਈ ਜਿਥੇ ਉਨ੍ਹਾਂ ਨੇ ਸੂਬੇਦਾਰ ਦਾ ਰੈਂਕ ਪ੍ਰਾਪਤ ਕੀਤਾ। ਉਹ ਰਾਤ ਪੂਰੇ ਹੋਏ ਹਨ। ਅਸੀਂ ਸਾਰੇ ਸੱਚੇ ਪਾਤਸ਼ਾਹ ਦੇ ਚਰਣਾਂ ਵਿਚ ਅਰਦਾਸ ਕਰਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਇਸ ਪਵਿੱਤਰ ਆਤਮਾ ਨੂੰ ਆਪਣੇ ਚਰਣਾਂ ਵਿਚ ਨਿਵਾਜਣ ਅਤੇ ਉਨ੍ਹਾਂ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ।

Hon'ble Speaker, with profound grief and sorrow I pay my sincere homage on the death of Sh. Lachhman Dass, Freedom Fighter, who left for his heavenly abode on 1st September, 2003. He was born in 1914. He was recruited in Army in 1941. He joined the Indian National Army in 1942 under the command of Netaji Subash Chander Bose when Japan captured Singapore. He entered Chitagang during the battle between the Indian Nationa Army (Fauj) and the British forces. He was severely hit by the bullets during the battle. He was arrested in 1942 and sent to "Kala Pani" for imprisonment. He participated in the freedom struggle after release from the jail in 1945. With his sad demise the State has been deprived of the services of a brave Freedom Fighter.

Hon'ble Speaker, with profound grief and sorrow I pay my sincere homage on the death of Sardar Kaur Singh Deosi, Freedom Fighter, who left for his heavenly abode on 4th May, 2003. He was 81 years of age. He played a significant role in the "Parja Mandal Struggle" and "Quit India Movement" and was jailed thrice. With his sad demise the State has been deprived of the services of a dedicated freedom fighter.

Hon'ble Speaker, with profound grief and sorrow I offer my sincere homage on the death of Sardar Paul Singh Freedom Fighter, who left for his heavenly abode on 20th July, 2003. He was 90 years of age. He joined Indian National Army in 1942. He faught against British forces with bravery at the Burma Front. He was arrested in 1946 and sent to Kualalumpur Jail. With his sad demise the State has been deprived of the services of a brave freedom fighter.

Sir, with profound grief and sorrow, I also pay my sincere homage on the sad death of Col. Narinder Pal Singh, Eminent Litterateur who left for his heavenly abode on 8th April, 2003. He was 80 years of age. He joined Army in 1942. He was at one time Deputy Military Secretary to Dr. S. Radha Krishnan and later Military Attache to the Indian Embassy in Paris. He made a significant contribution in the sphere of Punjabi novel. His novels, especially historical novels, have a significent place in Punjabi literature. He was honoured with Sahitya Academy Award. With his sad demise the society has been deprived of the services of an eminent litterateur.

Hon'ble Speaker, once again, with profound grief and sorrow I pay my sincere homage on the sad death of Shri Balwant Gargi, an eminent litterateur, who left for his heavenly abode on 21st April, 2003. He was 87 years of age. He made a lot of contribution in the sphere of Panjabi drama and theatre. His plays were staged in several countries. He taught in Punjab University and various foreign Universities. He was honoured with Sahitya Academy award. With his sad demise, the Society has been deprived of the services of an eminent Punjabi litterateur.

**[Chief Minister]**

Hon'ble Speaker, Sir, I am also filled with immense grief at the death of Sardar Surinder Singh Bajwa, Journalist. He would always be remembered for his personality, somebody who was always full of humour and smiling personality. He was only 63 years. Whatever time was given by the Almighty, was over. One has to accept. He was associated with journalism for 30 years. He always spoke his mind in fearless, impartial and constructive reporting. With his sad demise the society has been deprived of the services of an eminent journalist. With profound grief and sorrow, I pay my sincere homage to him. Mr. Speaker, I also wish to express my deep sorrow for the lives lost in the Golden Temple Darbar Sahib Mail Train mishap at Ladowal on 15th of May, 2003. I offer my sincere condolences for the victims of this mishap who were from various states of India. I regret the loss of valueable lives and property and I express my heart-felt sympathies with the bereaved families. Thank you, Sir.

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੀਆਂ ਕੁਝ ਬਹੁਤ ਹੀ ਅਹਿਮ ਸ਼ਖਸੀਅਤਾਂ ਸਾਨੂੰ ਜੁਦਾਈ ਦੇ ਗਈਆਂ ਹਨ। ਇਨ੍ਹਾਂ ਵਿਚ ਬਹੁਤ ਸਾਰੇ ਪੁਲੀਟੀਕਲ ਲੀਡਰ ਹਨ ਅਤੇ ਕਈ ਫਰੀਡਮ ਫਾਈਟਰ ਵੀ ਹਨ। ਲਿਟਰੇਚਰ ਨਾਲ ਤਾਅਲੁੱਕ ਰੱਖਣ ਵਾਲੀਆਂ ਕਈ ਪਰਸਨੈਲਿਟੀਜ਼ ਵੀ ਸਾਡੇ ਵਿਚੋਂ ਚਲੀਆਂ ਗਈਆਂ ਹਨ। ਉਨ੍ਹਾਂ ਦੇ ਜਾਣ ਨਾਲ ਪੰਜਾਬ ਅਤੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਰਦਾਰ ਗੁਰਮੇਜ ਸਿੰਘ ਜੀ ਸਾਬਕਾ ਮੰਤਰੀ ਸਨ ਅਤੇ ਉਹ 4 ਦਫਾ ਐਮ.ਐਲ.ਏ. ਬਣੇ। ਉਹ ਪਾਰਲੀਮੈਂਟਰੀ ਸੈਕਟਰੀ ਵੀ ਰਹੇ ਅਤੇ ਮਨਿਸਟਰ ਵੀ ਰਹੇ। ਉਨ੍ਹਾਂ ਦੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੇ ਆਪਣੀ ਪੁਲੀਟੀਕਲ ਲਾਈਫ ਵਿਚ ਵੀਕਰ ਸੈਕਸ਼ਨਜ਼ ਦੀ ਬਹੁਤ ਵੱਡੀ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਇਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਪ੍ਰੋਫੈਸਰ ਜਾਗੀਰ ਸਿੰਘ ਭੁੱਲਰ ਜੀ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਅਹਿਮ ਲੀਡਰ ਸਨ। ਉਹ ਵੀ ਸਾਡਾ ਸਾਥ ਛੱਡ ਗਏ ਹਨ। ਉਹ ਬਹੁਤ ਪੜ੍ਹੇ ਲਿਖੇ ਇਨਸਾਨ ਸਨ। ਉਹ ਐਮ.ਏ.,ਬੀ.ਟੀ. ਐਲ.ਐਲ.ਬੀ. ਪਾਸ ਸਨ। ਉਨ੍ਹਾਂ ਨੇ ਆਪਣਾ ਪੁਲੀਟੀਕਲ ਕੈਰੀਅਰ ਸਟੂਡੈਂਟ ਲਾਈਫ ਤੋਂ ਸ਼ੁਰੂ ਕੀਤਾ ਸੀ, ਉਹ ਦੋ ਦਫਾ ਐਮ.ਐਲ.ਏ. ਬਣੇ। ਇਸ ਦੌਰਾਨ ਉਹ ਪਾਰਲੀਮੈਂਟਰੀ ਸੈਕਟਰੀ ਵੀ ਰਹੇ। ਪੰਜਾਬ ਅਤੇ ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਨੂੰ ਉਨ੍ਹਾਂ ਦੇ ਜਾਣ ਨਾਲ ਬਹੁਤ ਵੱਡਾ ਘਾਟਾ ਪਿਆ ਹੈ।

ਡਾਕਟਰ ਹਰਭਜਨ ਸਿੰਘ ਜੀ ਆਦਮਪੁਰ ਕਾਂਸਟੀਚੂਐਂਸੀ ਤੋਂ 1972 ਵਿਚ ਐਮ.ਐਲ.ਏ. ਬਣੇ। ਉਹ 75 ਸਾਲ ਦੀ ਉਮਰ ਵਿਚ ਸਾਨੂੰ ਜੁਦਾਈ ਦੇ ਗਏ ਹਨ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਮਾਸਟਰ ਦੇਵ ਰਾਜ ਸਿੰਘ ਜੀ ਪੰਜਾਬ ਦੀ ਇਕ ਅਹਿਮ ਸ਼ਖਸੀਅਤ ਹੋਏ ਹਨ। ਉਹ ਸਰਦਾਰ ਜਗਦੇਵ ਸਿੰਘ ਤਲਵੰਡੀ ਦੇ ਸਕੇ ਭਾਈ ਸਨ ਅਤੇ ਸਾਡੇ ਇਸ ਸਦਨ ਦੇ ਮੈਂਬਰ ਸਰਦਾਰ ਰਣਜੀਤ ਸਿੰਘ ਤਲਵੰਡੀ ਦੇ ਤਾਇਆ ਜੀ ਸਨ। ਜਦੋਂ ਅਜੇ ਪਾਕਿਸਤਾਨ ਨਹੀਂ ਬਣਿਆ ਸੀ, ਉਸ ਵੇਲੇ ਤੋਂ ਹੀ ਇਸ ਪਰਿਵਾਰ ਦੇ ਬਜ਼ੁਰਗ ਸਰਦਾਰ ਛਾਂਗਾ ਸਿੰਘ ਜੀ

ਨੇ ਅਕਾਲੀ ਪਾਲੇਟਿਕਸ ਵਿਚ ਬਹੁਤ ਵੱਡਾ ਰੋਲ ਅਦਾ ਕੀਤਾ ਸੀ। ਉਹ ਰਾਏ ਕੋਟ ਤੋਂ 1977 ਵਿਚ ਐਮ.ਐਲ.ਏ. ਬਣੇ। ਉਨ੍ਹਾਂ ਦੇ ਜਾਣ ਦਾ ਸਾਨੂੰ ਗਹਿਰਾ ਦੁੱਖ ਹੈ ਅਤੇ ਇਹ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ।

ਇਸੇ ਤਰ੍ਹਾਂ ਸ਼੍ਰੀ ਰੂਪ ਲਾਲ ਸਾਥੀ ਜੀ ਵੀ ਸਾਡੇ ਕੋਲੋਂ ਚਲੇ ਗਏ ਹਨ। ਉਨ੍ਹਾਂ ਦੀ ਇਕ ਆਪਣੀ ਕਿਸਮ ਦੀ ਹੀ ਪਰਸਨੈਲਿਟੀ ਸੀ। ਉਹ ਨਾ ਸਿਰਫ ਇਕ ਵਧੀਆ ਇਨਸਾਨ ਸਨ ਬਲਕਿ ਇਕ ਕਿਸਮ ਦੀ ਪੂਰੀ ਸੰਸਥਾ ਸਨ। ਉਹ ਪੂਰੀ ਦ੍ਰਿੜ੍ਹਤਾ ਨਾਲ ਆਪਣਾ ਸਟੈਂਡ ਲੈਂਦੇ ਸਨ। 1942 ਤੋਂ 1947 ਤੱਕ ਉਨ੍ਹਾਂ ਨੇ ਫਰੀਡਮ ਮੂਵਮੈਂਟ ਵਿਚ ਹਿੱਸਾ ਲਿਆ। ਬਹੁਤ ਛੋਟੀ ਉਮਰ ਵਿਚ ਹੀ ਮਹਾਤਮਾ ਗਾਂਧੀ ਨੂੰ ਸਪੋਰਟ ਕਰਦੇ ਹੋਏ ਉਹ ਘੰਟਾ ਘਰ ਚੌਂਕ, ਲੁਧਿਆਣਾ ਵਿਚ ਜੇਲ੍ਹ ਵਿਚ ਗਏ। ਉਹ ਐਕਟਿਵ ਪਾਲੇਟਿਕਸ ਵਿੱਚ ਰਹੇ। ਜਿਸ ਤਰ੍ਹਾਂ ਪਹਿਲਾਂ ਵੀ ਜ਼ਿਕਰ ਆਇਆ ਉਹ ਕਈ ਵਾਰ ਜੇਲ੍ਹ ਵਿੱਚ ਵੀ ਗਏ। ਮੋਗਾ ਹਲਕੇ ਤੋਂ ਦੋ ਦਫਾ ਉਹ ਐਮ.ਐਲ.ਏ. ਬਣੇ। ਉਨ੍ਹਾਂ ਦੀ ਜੁਦਾਈ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ। ਅਸੀਂ ਉਨ੍ਹਾਂ ਨੂੰ ਪਾਰਟੀ ਵੱਲੋਂ ਔਰ ਜਾਤੀ ਤੌਰ ਤੇ ਮੈਂ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਰਤਨ ਲਾਲ ਜੀ, ਗੁਰਦਾਸਪੁਰ ਜ਼ਿਲ੍ਹੇ ਤੋਂ 1980 ਵਿੱਚ ਐਮ.ਐਲ.ਏ. ਚੁਣੇ ਗਏ ਸਨ, ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਹ ਵੀ ਇਕ ਬਹੁਤ ਐਮੀਨੈਂਟ ਸ਼ਖਸੀਅਤ ਸਨ।

ਏਸੇ ਤਰ੍ਹਾਂ ਹੀ ਕਾਮਰੇਡ ਅਮਰ ਸਿੰਘ ਜੀ ਦਾ ਵੀ 69 ਸਾਲ ਦੀ ਉਮਰ ਵਿੱਚ ਦਿਹਾਂਤ ਹੋ ਗਿਆ ਹੈ। ਉਹ ਲਹਿਰਾਗਾਗਾ ਤੋਂ 1980 ਵਿੱਚ ਐਮ.ਐਲ.ਏ. ਬਣੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਇਕ ਸੂਝਵਾਨ ਸਿਆਸਤਦਾਨ ਤੋਂ ਵਾਂਝਾ ਹੋ ਗਿਆ ਹੈ।

ਸ਼੍ਰੀ ਲਛਮਣ ਦਾਸ ਜੀ ਵੀ ਇਕ ਬਹੁਤ ਵੱਡੇ ਫਰੀਡਮ ਫਾਈਟਰ ਸਨ। 1941 ਵਿੱਚ ਉਹ ਆਰਮੀ ਵਿੱਚ ਗਏ। ਫਿਰ ਉਨ੍ਹਾਂ ਨੇ ਇੰਡੀਅਨ ਨੈਸ਼ਨਲ ਆਰਮੀ ਜਿਹੜੀ ਸ਼੍ਰੀ ਸੁਭਾਸ਼ ਚੰਦਰ ਬੋਸ ਜੀ ਨੇ ਤਿਆਰ ਕੀਤੀ ਸੀ ਉਹ ਜੋਆਇਨ ਕਰ ਲਈ ਔਰ ਇੰਡੀਅਨ ਨੈਸ਼ਨਲ ਆਰਮੀ ਜਿਸ ਵਿੱਚ ਉਹ ਸਨ, ਉਨ੍ਹਾਂ ਦੀ ਬ੍ਰਿਟਿਸ਼ ਫੋਰਸਿਜ਼ ਦੇ ਨਾਲ ਲੜਾਈ ਹੋਈ। ਉਸ ਵਿੱਚ ਉਹ ਸਖਤ ਜ਼ਖ਼ਮੀ ਹੋਏ ਔਰ ਉਨ੍ਹਾਂ ਨੂੰ 1942 ਵਿੱਚ ਕੈਦ ਵੀ ਕੀਤਾ ਗਿਆ ਸੀ ਅਤੇ ਉਨ੍ਹਾਂ ਨੂੰ ਕਾਲੇਪਾਣੀ ਦੀ ਸਜ਼ਾ ਵੀ ਮਿਲੀ ਸੀ। ਉਹ ਇਹ ਸਜ਼ਾ ਕੱਟ ਕੇ ਵੀ ਆਪਣੀ ਲਾਈਨ ਤੇ ਹੀ ਰਹੇ ਅਤੇ ਫਰੀਡਮ ਸੱਟਰਗਲ ਵਿੱਚ ਉਨ੍ਹਾਂ ਨੇ ਹਿੱਸਾ ਪਾਇਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ। ਏਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਕੌਰ ਸਿੰਘ ਦਿਉਸੀ ਜੀ ਵੀ ਇਕ ਬਹੁਤ ਵੱਡੇ ਫਰੀਡਮ ਫਾਈਟਰ ਹੋਏ ਹਨ। ਉਨ੍ਹਾਂ ਨੇ ਰਜਵਾੜਾ ਸ਼ਾਹੀ ਨੂੰ ਖਤਮ ਕਰਨ ਵਾਸਤੇ ਪ੍ਰਜਾ ਮੰਡਲ ਸੱਟਰਗਲ ਵਿੱਚ ਬਹੁਤ ਯੋਗਦਾਨ ਪਾਇਆ ਅਤੇ ਕੁਇਟ ਇੰਡੀਆ ਮੂਵਮੈਂਟ ਵਿੱਚ ਵੀ ਬਹੁਤ ਹਿੱਸਾ ਲਿਆ। ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਦਾ ਸਾਡੇ ਕੋਲੋਂ ਚਲੇ ਜਾਣਾ ਇਕ ਤਰ੍ਹਾਂ ਨਾਲ ਬਹੁਤ ਵੱਡਾ ਘਾਟਾ ਹੈ।

ਸਰਦਾਲ ਪਾਲ ਸਿੰਘ, ਫਰੀਡਮ ਫਾਈਟਰ ਦਾ ਵੀ 90 ਸਾਲ ਦੀ ਉਮਰ ਵਿੱਚ ਦੇਹਾਂਤ ਹੋਇਆ ਹੈ। ਇਹ ਵੀ 1942 ਵਿੱਚ ਇੰਡੀਅਨ ਨੈਸ਼ਨਲ ਆਰਮੀ ਜੁਆਇਨ ਕਰ ਗਏ ਸਨ ਔਰ ਬ੍ਰਿਟਿਸ਼ ਫੋਰਸਿਜ਼ ਨਾਲ ਬਰਮਾ ਫਰੰਟ ਤੇ ਇਨ੍ਹਾਂ ਨੇ ਲੜਾਈ ਲੜੀ। 1946 ਵਿੱਚ ਉਹ ਵੀ ਅਰੈਸਟ ਕੀਤੇ ਗਏ ਸਨ ਅਤੇ ਕੁਆਲਾਲੰਪੁਰ ਜ਼ੇਲ੍ਹ ਵਿੱਚ ਇਨ੍ਹਾਂ ਨੂੰ ਭੇਜਿਆ ਗਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਘਾਟਾ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀਮਤੀ ਲੀਲਾ ਵਤੀ ਸੇਠ, ਇਹ ਵੀ ਇਕ ਬਹੁਤ ਵੱਡੇ ਫਰੀਡਮ ਫਾਈਟਰ ਹੋਏ ਹਨ। ਇਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

**[ਸਰਦਾਰ ਪ੍ਰਕਾਸ਼ ਸਿੰਘ ਬਾਦਲ]**

ਕਰਨਲ ਨਰਿੰਦਰ ਪਾਲ ਸਿੰਘ ਜੀ ਇਹ ਵੀ ਇਕ ਬਹੁਤ ਉਚ ਸ਼ਖਸੀਅਤ ਹੋਏ ਹਨ। ਜਿਥੇ ਉਹ ਇਕ ਐਮੀਨੈਂਟ ਰਾਈਟਰ ਸਨ ਉਥੇ ਉਹਨਾਂ ਨੇ ਫੌਜ ਵਿੱਚ ਵੀ ਬੜੀ ਸੇਵਾ ਕੀਤੀ। 1942 ਵਿੱਚ ਉਨ੍ਹਾਂ ਨੇ ਫੌਜ ਜੁਆਇਨ ਕੀਤੀ ਅਤੇ ਉਹ ਬਹੁਤ ਅਹਿਮ ਅਹੁਦਿਆਂ ਤੇ ਲੱਗੇ ਰਹੇ। ਜਿਵੇਂ ਸ਼੍ਰੀ ਰਾਧਾ ਕ੍ਰਿਸ਼ਨਨ ਜੀ ਦੇ ਉਹ ਡਿਪਟੀ ਮਿਲਟਰੀ ਸੈਕਟਰੀ ਰਹੇ ਔਰ ਇੰਡੀਅਨ ਅਮਬੈਸੀ ਪੈਰਿਸ ਦੇ ਮਿਲਟਰੀ ਅਟੈਚੀ ਵੀ ਉਹ ਰਹੇ। ਉਨ੍ਹਾਂ ਨੇ ਪੰਜਾਬੀ ਦੇ ਨਾਵਲ ਵੀ ਲਿਖੇ ਜਿਨ੍ਹਾਂ ਦੀ ਬਹੁਤ ਮਹਾਨਤਾ ਹੈ ਔਰ ਇਨ੍ਹਾਂ ਨੂੰ ਸਾਹਿਤ ਅਕਾਦਮੀ ਅਵਾਰਡ ਵੀ ਮਿਲਿਆ। ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ।

ਸਪੀਕਰ ਸਾਹਿਬ, ਬਲਵੰਤ ਗਾਰਗੀ ਜੀ ਦੇ ਡਰਾਮਿਆਂ ਆਦਿ ਤੇ ਆਪਾਂ ਸਾਰਿਆਂ ਨੂੰ ਬਹੁਤ ਮਾਣ ਹੈ। ਉਨ੍ਹਾਂ ਨੇ ਇਸ ਲਾਈਨ ਵਿੱਚ ਦੇਸ਼ ਅਤੇ ਪ੍ਰਦੇਸ਼ ਵਿੱਚ ਬਹੁਤ ਵੱਡਾ ਆਪਣਾ ਨਾਂ ਪੈਦਾ ਕੀਤਾ ਹੈ। ਉਹ ਏਥੇ ਵੀ ਪੜ੍ਹਾਉਂਦੇ ਰਹੇ ਅਤੇ ਬਾਹਰਲੀਆਂ ਯੂਨੀਵਰਸਿਟੀਆਂ ਵਿੱਚ ਵੀ ਪੜ੍ਹਾਉਂਦੇ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਵੱਡੀ ਸੱਟ ਲੱਗੀ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬਾਜਵਾ ਸਾਹਿਬ ਜਿਹੜੇ ਬੜੇ ਵੱਡੇ ਜਰਨਲਿਸਟ ਸਨ ਅਤੇ ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਸੀ ਕਿ ਸਾਰਿਆਂ ਨਾਲ ਮਿੱਤਰਤਾ ਪੈਦਾ ਕਰਨ, ਉਨ੍ਹਾਂ ਦੇ ਚਲੇ ਜਾਣ ਨਾਲ ਜਿਥੇ ਜਰਨਲਿਸਟ ਭਾਈਚਾਰੇ ਨੂੰ ਵੀ ਨੁਕਸਾਨ ਹੋਇਆ ਹੈ, ਉਥੇ ਪੰਜਾਬ ਨੂੰ ਵੀ ਨੁਕਸਾਨ ਹੋਇਆ ਹੈ। ਉਨ੍ਹਾਂ ਦੇ ਚਲੇ ਜਾਣ ਤੇ ਮੈਨੂੰ ਬੜਾ ਗਹਿਰਾ ਦੁੱਖ ਹੈ। ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਕ ਹੁਣੇ ਜਿਹੇ ਲੀਡਰ ਆਫ਼ ਦੀ ਹਾਊਸ ਨੇ ਜਿਕਰ ਕੀਤਾ ਹੈ ਕਿ ਸਾਡੇ ਆਨਰੇਬਲ ਮੰਤਰੀ ਹੈਨਰੀ ਸਾਹਿਬ ਦੇ ਪਿਤਾ ਜੀ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬੜਾ ਭਾਰੀ ਦੁੱਖ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਸਦਨ ਵੱਲੋਂ ਇਨ੍ਹਾਂ ਸਾਰੀਆਂ ਅਹਿਮ ਸ਼ਖਸੀਅਤਾਂ ਜਿਹੜੀਆਂ ਸਾਡੇ ਕੋਲੋਂ ਚਲੀਆਂ ਗਈਆਂ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਚਿੱਠੀਆਂ ਲਿਖ ਕੇ ਉਨ੍ਹਾਂ ਦੇ ਦੁੱਖ ਵਿਚ ਸਾਰੇ ਹਾਊਸ ਨੂੰ ਹੀ ਸ਼ਾਮਲ ਕਰਨਾ ਚਾਹੀਦਾ ਹੈ। ਧੰਨਵਾਦ।

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਅੱਜ ਅਸੀਂ ਹਾਊਸ ਵਿਚ ਆਪਣੇ ਵਿਚੋਂ ਵਿਛੜੀਆਂ ਹੋਈ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਇਕੱਠੇ ਹੋਏ ਹਾਂ। ਸਭ ਤੋਂ ਪਹਿਲਾਂ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸਰਦਾਰ ਗੁਰਮੇਜ ਸਿੰਘ ਸਾਬਕਾ ਮੰਤਰੀ ਜੋ ਇਸ ਹਾਊਸ ਵਿਚ ਚਾਰ ਵਾਰ ਐਮ.ਐਲ.ਏ. ਬਣ ਕੇ ਆਏ; ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਉਨ੍ਹਾਂ ਨੇ ਆਪਣੇ ਇਲਾਕੇ ਦੀ ਬੜੀ ਸੇਵਾ ਕੀਤੀ। ਅੱਜ ਉਨ੍ਹਾਂ ਦੇ ਚਲੇ ਜਾਣ ਨਾਲ ਜਿਥੇ ਪੰਜਾਬ ਨੂੰ ਘਾਟਾ ਪਿਆ ਹੈ। ਉਥੇ ਇਸ ਸਦਨ ਨੂੰ ਵੀ ਘਾਟ ਮਹਿਸੂਸ ਹੁੰਦੀ ਹੈ।

ਪ੍ਰੋਫੈਸਰ ਜਾਗੀਰ ਸਿੰਘ ਭੁੱਲਰ, ਸਾਬਕਾ ਮੰਤਰੀ ਬੜੇ ਪੜ੍ਹੇ-ਲਿਖੇ ਇਨਸਾਨ ਸਨ ਉਨ੍ਹਾਂ ਨੇ ਐਮ.ਏ., ਐਲ.ਐਲ.ਬੀ., ਬੀ.ਟੀ. ਕਰਨ ਤੋਂ ਬਾਅਦ ਸਮਾਜ ਸੇਵਾ ਦੇ ਖੇਤਰ ਨੂੰ ਅਪਣਾਇਆ। ਉਹ ਦੋ ਵਾਰ ਐਮ.ਐਲ.ਏ. ਬਣੇ ਅਤੇ ਉਨ੍ਹਾਂ ਨੇ ਆਪਣੇ ਹਲਕੇ ਅਤੇ ਪੰਜਾਬ ਦੀ ਸੇਵਾ ਕੀਤੀ। ਅੱਜ ਉਨ੍ਹਾਂ ਦੇ ਜਾਣ ਨਾਲ ਜਿਹੜਾ ਵੈਕਿਊਮ ਪੈਦਾ ਹੋਇਆ ਹੈ, ਉਸ ਨੂੰ ਪੂਰਾ ਕਰਨਾ ਔਖਾ ਹੈ। ਮੈਂ ਪ੍ਰੋਫੈਸਰ ਜਗੀਰ ਸਿੰਘ ਭੁੱਲਰ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਡਾਕਟਰ ਹਰਭਜਨ ਸਿੰਘ, ਸਾਬਕਾ ਐਮ.ਐਲ.ਏ. ਜਿਨ੍ਹਾਂ ਦੀ ਮੌਤ ਬੜੇ ਦੁਖਦਾਈ ਹਾਲਾਤ ਵਿਚ ਹੋਈ ਹੈ, ਦੇ ਜਾਣ ਦਾ ਵੀ ਬੜਾ ਦੁੱਖ ਹੈ। ਉਹ ਬੜੇ ਵਧੀਆ ਇਨਸਾਨ ਸਨ ਅਤੇ ਉਹ ਆਦਮਪੁਰ ਤੋਂ ਐਮ.ਐਲ.ਏ. ਬਣੇ ਸਨ। ਉਨ੍ਹਾਂ ਨੇ ਆਪਣੇ ਇਲਾਕੇ ਅਤੇ ਪੰਜਾਬ ਦੀ ਸੇਵਾ ਕੀਤੀ। ਉਨ੍ਹਾਂ ਦੇ ਜਾਣ ਤੇ ਮੈਂ ਆਪਣੇ ਵੱਲੋਂ, ਸਾਥੀਆਂ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਮਾਸਟਰ ਦੇਵ ਰਾਜ ਸਿੰਘ, ਸਾਬਕਾ ਐਮ.ਐਲ.ਏ. ਜਿਹੜੇ ਕਿ ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮ.ਐਲ.ਏ. ਬਣੇ ਅਤੇ ਅਕਾਲੀ ਦਲ ਦੀ ਉਨ੍ਹਾਂ ਨੇ ਸੇਵਾ ਕੀਤੀ। ਉਨ੍ਹਾਂ ਨੇ ਆਪਣੇ ਇਲਾਕੇ ਅਤੇ ਪੰਜਾਬ ਦੀ ਵੀ ਬੜੀ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਨਾਲ ਜੋ ਘਾਟਾ ਪਿਆ ਹੈ, ਉਸ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਨੂੰ ਵੀ ਮੈਂ ਆਪਣੇ ਵੱਲੋਂ ਅਤੇ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਰੂਪ ਲਾਲ ਸਾਥੀ ਬਹੁਤ ਐਕਟਿਵ ਮੈਂਬਰ ਸਨ ਅਤੇ ਉਨ੍ਹਾਂ ਨੇ ਹਮੇਸ਼ਾ ਹਰੇਕ ਅੰਦੋਲਨ ਵਿਚ ਬੜਾ ਐਕਟਿਵਲੀ ਪਾਰਟੀਸੀਪੇਟ ਕੀਤਾ ਅਤੇ ਬਤੌਰ ਐਮ.ਐਲ.ਏ. ਵੀ ਉਨ੍ਹਾਂ ਦਾ ਬਹੁਤ ਯੋਗਦਾਨ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬੜਾ ਘਾਟਾ ਪਿਆ ਹੈ। ਉਨ੍ਹਾਂ ਨੇ ਛੋਟੀ ਉਮਰ ਤੋਂ ਹੀ ਅਜ਼ਾਦੀ ਦੀ ਮੂਵਮੈਂਟ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ ਅਤੇ 12 ਸਾਲ ਦੀ ਉਮਰ ਵਿਚ ਹੀ ਜੇਲ੍ਹ ਗਏ ਸਨ। ਜਿਥੇ ਉਹ ਸੁਤੰਤਰਤਾ ਸੰਗਰਾਮੀ ਸਨ, ਉਥੇ ਉਹ ਅੱਛੇ ਪਾਲੀਟੀਸ਼ੀਅਨ ਵੀ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਇਲਾਕੇ ਦੇ ਲੋਕਾਂ ਨੂੰ ਖਾਸ ਤੌਰ ਤੇ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਰਤਨ ਲਾਲ, ਸਾਬਕਾ ਐਮ.ਐਲ.ਏ. ਜਿਹੜੇ ਕਿ 1980 ਵਿਚ ਗੁਰਦਾਸਪੁਰ ਤੋ ਚੁਣੇ ਗਏ ਸਨ ਅਤੇ ਉਨ੍ਹਾਂ ਨੇ ਬਤੌਰ ਐਮ.ਐਲ.ਏ. ਲੋਕਾਂ ਦੀ ਅਤੇ ਹਲਕੇ ਦੀ ਬਹੁਤ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਕਾਮਰੇਡ ਅਮਰ ਸਿੰਘ, ਸਾਬਕਾ ਐਮ.ਐਲ.ਏ. ਜਿਹੜੇ ਕਿ ਲਹਿਰਾਗਾਗਾ ਤੋਂ ਚੁਣੇ ਜਾਂਦੇ ਸਨ, ਇਕ ਬਹੁਤ ਹੀ ਅੱਛੀ ਸ਼ਖਸੀਅਤ ਸਨ। ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਹਮੇਸ਼ਾ ਅੱਗੇ ਵਧ ਕੇ ਕੀਤੀ। ਅੱਜ ਉਨ੍ਹਾਂ ਦੇ ਚਲੇ ਜਾਣ ਨਾਲ ਸਾਰੇ ਸਦਨ ਨੂੰ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਵੀ ਆਪਣੇ ਵੱਲੋਂ ਅਤੇ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਲਛਮਣ ਦਾਸ ਜੀ, ਸੁਤੰਤਰਤਾ ਸੰਗਰਾਮੀ ਵੀ ਸਾਡੇ ਕੋਲੋਂ ਵਿੱਛੜ ਗਏ ਹਨ। ਸਪੀਕਰ ਸਾਹਿਬ, ਅਸੀਂ ਅੱਜ ਜੋ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਇਹ ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਦੀਆਂ ਕੁਰਬਾਨੀਆਂ ਦੀ ਬਦੌਲਤ ਹੀ ਮਾਣ ਰਹੇ ਹਾਂ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਜਿੱਥੇ ਉਨ੍ਹਾਂ ਦੇ ਪਰਿਵਾਰ ਨੂੰ ਦੁੱਖ ਹੈ, ਉਥੇ ਸਾਰਾ ਦੇਸ਼ ਇਕ ਸੁਤੰਤਰਤਾ ਸੰਗਰਾਮੀ ਤੋਂ ਵਾਂਝਾ ਹੋ ਗਿਆ ਹੈ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਕੌਰ ਸਿੰਘ ਦਿਓਸੀ ਵੀ ਉਘੇ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਨੇ ਵੀ ਬਹੁਤ ਸਾਰਾ ਸਮਾਂ ਜੇਲ੍ਹ ਵਿੱਚ ਬਿਤਾਇਆ। ਜੇਲ੍ਹ ਕੱਟਣ ਤੋਂ ਬਾਅਦ ਉਨ੍ਹਾਂ ਨੇ ਸਮਾਜ ਦੀ ਬਹੁਤ ਸੇਵਾ ਕੀਤੀ। ਉਹ 5 ਮਈ, 2003 ਨੂੰ ਸਾਡੇ ਕੋਲੋਂ ਵਿਛੜ ਗਏ। ਉਨ੍ਹਾਂ ਨੇ ਕੁਇਟ ਇੰਡੀਆ ਮੂਵਮੈਂਟ ਵਿੱਚ ਹਿੱਸਾ ਪਾਇਆ ਅਤੇ ਹੋਰ ਬਹੁਤ ਸਾਰੀਆਂ ਮੂਵਮੈਂਟਾਂ ਵਿੱਚ ਵੀ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਯੋਗਦਾਨ ਪਾਇਆ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਪਾਲ ਸਿੰਘ ਜੀ 90 ਸਾਲ ਦੀ ਉਮਰ ਵਿੱਚ ਇਸ ਪੰਜਾਬ ਦੀ ਧਰਤੀ ਨੂੰ ਛੱਡ ਕੇ ਸਾਡੇ ਵਿੱਚੋਂ ਚਲੇ ਗਏ ਹਨ। ਉਨ੍ਹਾਂ ਨੇ ਵੀ ਕਈ ਵੇਰ ਜੇਲ੍ਹ ਕੱਟੀ। ਆਈ.ਐਨ.ਏ. ਵਿੱਚ ਰਹਿੰਦੇ ਹੋਏ ਉਨ੍ਹਾਂ ਨੇ ਦੇਸ਼ ਦੀ ਬਹੁਤ ਸੇਵਾ ਕੀਤੀ ਅਤੇ ਸਾਰੇ ਸਮਾਜ ਲਈ ਕੰਮ ਕੀਤਾ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀਮਤੀ ਲੀਲਾ ਸੇਠ ਨੇ ਵੀ ਆਜ਼ਾਦੀ ਦੀ ਮੂਵਮੈਂਟ ਵਿੱਚ ਹਿੱਸਾ ਪਾਇਆ। ਮੈਨੂੰ ਅੱਜ ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਕਰਨਲ ਨਰਿੰਦਰ ਪਾਲ ਸਿੰਘ ਜੀ ਬੜੇ ਉੱਘੇ ਸਾਹਿਤਕਾਰ ਸਨ। ਉਨ੍ਹਾਂ ਨੇ ਪਹਿਲਾਂ ਆਰਮੀ ਵਿੱਚ ਰਹਿਕੇ ਦੇਸ਼ ਦੀ ਸੇਵਾ ਕੀਤੀ ਅਤੇ ਫਿਰ ਵੱਡੇ-ਵੱਡੇ ਅਹੁਦਿਆਂ ਤੇ ਕੰਮ ਕਰਦੇ ਹੋਏ ਆਪਣੀ ਕਾਬਲੀਅਤ ਮੁਤਾਬਿਕ ਦੇਸ਼ ਦੀ ਸੇਵਾ ਕੀਤੀ। ਪੰਜਾਬੀ ਲਿਟਰੇਚਰ ਵਿੱਚ ਉਨ੍ਹਾਂ ਨੇ ਬਹੁਤ ਯੋਗਦਾਨ ਪਾਇਆ। ਉਨ੍ਹਾਂ ਨੂੰ ਸਾਹਿਤਕ ਅਕਾਦਮੀ ਐਵਾਰਡ ਵੀ ਦਿੱਤਾ ਗਿਆ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਬਲਵੰਤ ਗਾਰਗੀ ਜੀ ਦਾ ਨਾਮ ਕੌਣ ਨਹੀਂ ਜਾਣਦਾ। ਉਨ੍ਹਾਂ ਨੇ ਬਹੁਤ ਸਾਰੇ ਨਾਵਲ ਅਤੇ ਕਿਤਾਬਾਂ ਲਿਖੀਆਂ। ਉਹ ਬੜੇ ਉਘੇ ਸਾਹਿਤਕਾਰ ਸਨ ਅਤੇ ਜਦੋਂ ਵੀ ਸਾਹਿਤਕਾਰ ਦੀ ਲਿਸਟ ਬਣਦੀ ਹੈ ਤਾਂ ਬਲਵੰਤ ਗਾਰਗੀ ਦਾ ਨਾਉਂ ਉਸ ਵਿੱਚ ਜ਼ਰੂਰ ਆਉਂਦਾ ਹੈ। ਉਨ੍ਹਾਂ ਦੇ ਵਿਛੜ ਜਾਣ ਨਾਲ ਪੰਜਾਬ ਨੂੰ ਬਹੁਤ ਨੁਕਸਾਨ ਹੋਇਆ ਹੈ ਅਤੇ ਪੰਜਾਬ ਇਕ ਚੰਗੇ ਸਾਹਿਤਕਾਰ ਤੋਂ ਵਾਂਝਾ ਹੋ ਗਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਐਸ.ਐਸ. ਬਾਜਵਾ, ਬੜੇ ਉਘੇ ਪੱਤਰਕਾਰ ਸਨ। ਮੈਨੂੰ ਖੁਦ ਜਦੋਂ ਉਨ੍ਹਾਂ ਦੀ ਮੌਤ ਦਾ ਸਮਾਚਾਰ ਮਿਲਿਆ ਤਾਂ ਉਨ੍ਹਾਂ ਦੀ ਕਰੀਮੇਸ਼ਨ ਤੇ ਜਾਣ ਦਾ ਮੌਕਾ ਮਿਲਿਆ। ਉਥੇ ਜੋ ਇਕੱਠ ਸੀ ਉਹ ਦੱਸ ਰਿਹਾ ਸੀ ਕਿ ਉਹ ਵਾਕਿਆ ਹੀ ਇਕ ਨੇਕ ਇਨਸਾਨ ਅਤੇ ਉਘੇ ਪੱਤਰਕਾਰ ਸਨ ਅਤੇ ਅੱਛੇ ਵਿਚਾਰਾਂ ਵਾਲੇ ਵਿਅਕਤੀ ਸਨ। ਉਨ੍ਹਾਂ ਨੇ 40 ਸਾਲ ਬਿਨਾਂ ਕਿਸੇ ਲਾਲਚ ਦੇ ਪੱਤਰਕਾਰੀ ਦੇ ਖੇਤਰ ਵਿੱਚ ਕੰਮ ਕੀਤਾ। ਇਹ ਕੰਮ ਉਨ੍ਹਾਂ ਨੂੰ ਵਿਰਸੇ ਵਿੱਚ ਮਿਲਿਆ ਸੀ ਅਤੇ ਹੁਣ ਉਨ੍ਹਾਂ ਨੇ ਆਪਣੇ ਪੁੱਤਰ ਸਰਦਾਰ ਸੁਖਬੀਰ ਸਿੰਘ ਨੂੰ ਆਪਣੇ ਨਾਲ ਇਸ ਖੇਤਰ ਵਿੱਚ ਲਾ ਲਿਆ ਸੀ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਲਾਡੋਵਾਲ ਵਿਖੇ ਜੋ ਰੇਲ ਹਾਦਸੇ ਵਿੱਚ ਜਾਨਾਂ ਗਈਆਂ, ਸਰਕਾਰੀ ਪ੍ਰਾਪਰਟੀ ਨੂੰ ਨੁਕਸਾਨ ਹੋਇਆ, ਮੈਂ ਉਸ ਦੇ ਲਈ ਵੀ ਗਹਿਰੇ ਦੁਖ ਦਾ ਇਜ਼ਹਾਰ ਕਰਦਾ ਹਾਂ ਅਤੇ ਜੋ ਜਾਨਾਂ ਇਸ ਹਾਦਸੇ ਵਿੱਚ ਗਈਆਂ ਹਨ, ਉਨ੍ਹਾਂ ਨੂੰ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਜਿਸ ਤਰ੍ਹਾਂ ਹੁਣੇ ਇੱਥੇ ਦੱਸਿਆ ਗਿਆ ਹੈ ਕਿ ਸ਼੍ਰੀ ਅਵਤਾਰ ਹੈਨਰੀ ਜੀ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ ਹਨ, ਮੈਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਵੀ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪਿਛਲੇ ਸਮੇਂ ਦੌਰਾਨ ਸਾਡੇ ਕੋਲੋਂ ਬਹੁਤ ਸਾਰੇ ਪੰਜਾਬ ਦੀ ਸੇਵਾ ਕਰਨ ਵਾਲੇ ਦਿਆਨਤਦਾਰ ਲੋਕ, ਜਿਨ੍ਹਾਂ ਨੇ ਦੇਸ਼ ਵਾਸਤੇ ਅਤੇ ਸਮਾਜ ਵਾਸਤੇ ਕੰਮ ਕੀਤਾ ਹੈ। ਉਹ ਵਿਛੜ ਗਏ ਹਨ, ਜਿਨ੍ਹਾਂ ਵਿੱਚ ਸਰਦਾਰ ਗੁਰਮੇਜ ਸਿੰਘ ਜੀ ਦਾ ਜ਼ਿਕਰ ਕੀਤਾ ਗਿਆ ਹੈ। ਸਰਦਾਰ ਗੁਰਮੇਜ ਸਿੰਘ ਜੀ ਨੂੰ ਮੈਂ ਪਹਿਲੀ ਵੇਰ, ਜਦੋਂ ਮੈਂ ਕਾਲਿਜ ਸਟੂਡੈਂਟ ਹੁੰਦਾ ਸੀ, ਉਦੋਂ ਸੁਣਿਆ ਸੀ। ਉਹ ਬਹੁਤ ਹੀ ਅੱਛੇ ਬੁਲਾਰੇ ਸਨ। ਉਨ੍ਹਾਂ ਦੀ ਪੰਜਾਬੀ ਅਤੇ ਉਰਦੂ ਤੇ ਪੂਰੀ ਕਮਾਂਡ ਸੀ। ਜਦੋਂ ਉਹ ਸਟੇਜ ਤੇ ਬੋਲਦੇ ਸਨ ਤਾਂ ਹਰ ਸੁਣਨ ਵਾਲਾ ਉਨ੍ਹਾਂ ਦਾ ਪ੍ਰਭਾਵ ਕਬੂਲਦਾ ਸੀ। ਉਹ ਗਰੀਬ ਪਰਿਵਾਰ ਵਿੱਚੋਂ ਉਠ ਕੇ ਚਾਰ ਵਾਰੀ ਐਮ.ਐਲ.ਏ. ਬਣੇ। ਮਨਿਸਟਰ ਵੀ ਰਹੇ, ਪਾਰਲੀਮੈਂਟਰੀ ਸੈਕਟਰੀ ਵੀ ਰਹੇ। ਗਿਆਨੀ ਜੀ ਦੀ ਸਰਕਾਰ ਵੇਲੇ ਵੀ ਬਣੇ ਔਰ ਉਨ੍ਹਾਂ ਨੇ ਪੰਜਾਬ ਦੀ ਨਿਸ਼ਕਾਮ ਸੇਵਾ ਕੀਤੀ। ਐਸੇ ਸੱਜਣ ਦੇ ਜਾਣ ਦਾ ਮੈਨੂੰ ਬਹੁਤ ਦੁੱਖ ਹੈ। ਪਰਮਾਤਮਾ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਬਖਸ਼ਿਸ਼ ਕਰੇ। ਜੋ ਉਨ੍ਹਾਂ ਦੇ ਜਾਣ ਦਾ ਘਾਟਾ ਪਿਆ ਹੈ, ਉਹ ਪਰਮਾਤਮਾ ਪੂਰਾ ਕਰੇ।

ਪ੍ਰੋਫੈਸਰ ਜਗੀਰ ਸਿੰਘ ਜੀ, ਜੋ ਦੋ ਵਾਰੀ ਇਸ ਹਾਊਸ ਵਾਸਤੇ ਇਲੈਕਟ ਹੋਏ, ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਾਸਤੇ ਵੀ ਕੰਮ ਕੀਤਾ। ਉਹ ਇਸ ਹਾਊਸ ਵਿੱਚ ਚੀਫ ਪਾਰਲੀਮੈਂਟਰੀ ਸੈਕਟਰੀ ਵੀ ਰਹੇ। ਉਨ੍ਹਾਂ ਨੇ ਬਹੁਤ ਲੋਕਾਂ ਨੂੰ ਵਿਦਿਆ ਪੜ੍ਹਾਈ ਔਰ ਆਪਣੇ ਪਛੜੇ ਇਲਾਕੇ ਦੀ ਬੜੀ ਚੰਗੀ ਤਰ੍ਹਾਂ ਸੇਵਾ ਕੀਤੀ। ਐਸੇ ਸੱਜਣ ਦੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ।

ਡਾਕਟਰ ਹਰਭਜਨ ਸਿੰਘ ਜੀ ਜੋ ਆਦਮਪੁਰ ਹਲਕੇ ਤੋਂ ਐਮ.ਐਲ.ਏ. ਬਣੇ ਸਨ, ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਅਫਸੋਸ ਹੈ।

ਮਾਸਟਰ ਦੇਵ ਰਾਜ ਸਿੰਘ ਜੀ ਜੋ ਜਥੇਦਾਰ ਜਗਦੇਵ ਸਿੰਘ ਤਲਵੰਡੀ ਜੀ ਜੋ ਅਕਾਲੀ ਦਲ ਦੇ ਪ੍ਰਧਾਨ ਵੀ ਰਹੇ, ਦੇ ਭਰਾਤਾ ਸਨ ਔਰ ਉਨ੍ਹਾਂ ਦੇ ਬਜ਼ੁਰਗ ਬਾਬਾ ਛਾਂਗਾ ਸਿੰਘ ਜੀ ਦਾ ਬਹੁਤ ਨਾਂ ਸੀ। ਇਹ ਸਾਡੇ ਤੋਂ ਵਿਛੜ ਗਏ ਹਨ। ਇਨ੍ਹਾਂ ਨੇ ਦਿਆਨਤਦਾਰੀ ਨਾਲ ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਵੀ ਸਮਾਜ ਦੀ ਸੇਵਾ ਕੀਤੀ। ਸੋ, ਮਾਸਟਰ ਦੇਵ ਰਾਜ ਸਿੰਘ ਜੀ ਦੇ ਜਾਣ ਦਾ ਸਾਨੂੰ ਬਹੁਤ ਅਫਸੋਸ ਹੈ। ਇਹ ਕੁਦਰਤ ਦਾ ਭਾਣਾ ਹੈ। ਪਰਮਾਤਮਾ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਬਖਸ਼ਿਸ਼ ਕਰੇ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਦਾ ਹਾਂ।

ਸਾਥੀ ਰੂਪ ਲਾਲ ਜੀ, ਮੋਗੇ ਤੋਂ ਕਈ ਵਾਰ ਐਮ.ਐਲ.ਏ. ਬਣੇ, ਉਹ ਵੀ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੂੰ ਬਹੁਤ ਲੰਬਾ ਸਮਾਂ ਜੇਲ੍ਹਾਂ ਵਿੱਚ ਵੀ ਮਿਲਣ ਦਾ ਮੌਕਾ ਮਿਲਿਆ। ਉਹ ਇੱਕ ਵੱਖਰੀ ਕਿਸਮ ਦੀ ਪਰਸਨੈਲਿਟੀ ਦੇ ਸਨ। ਉਹ ਬਚਪਨ ਤੋਂ ਮਹਾਤਮਾਂ ਗਾਂਧੀ ਜੀ ਦੇ ਸੰਪਰਕ ਵਿੱਚ ਆਏ ਔਰ ਉਨ੍ਹਾਂ ਨੇ ਬੇਇਨਸਾਫੀ ਵਿਰੁੱਧ ਅਵਾਜ਼ ਉਠਾਈ। ਮੈਂ ਦੇਖਦਾ ਹਾਂ ਕਿ ਬਹੁਤ ਸਾਰੇ ਲੋਕਾਂ ਦੇ ਜਜ਼ਬਾਤ ਉਮਰ ਦੇ ਹਿਸਾਬ ਨਾਲ ਬਦਲ ਜਾਂਦੇ ਹਨ ਪਰ ਸਾਥੀ ਰੂਪ ਲਾਲ ਇੱਕ ਇਹੋ ਜਿਹੀ ਪਰਸਨੈਲਿਟੀ ਸਨ ਜਿਨ੍ਹਾਂ ਨੇ ਅਖੀਰ ਤੱਕ ਬੇਇਨਸਾਫੀ ਵਿਰੁੱਧ ਅਵਾਜ਼ ਉਠਾਈ। ਕੋਈ ਬੇਇਨਸਾਫੀ ਹੁੰਦੀ ਦੇਖ ਕੇ ਉਹ ਚੁੱਪ ਨਹੀਂ ਰਹਿ ਸਕਦੇ ਸਨ। ਉਨ੍ਹਾਂ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਨੇ ਸਾਰੀ ਜ਼ਿੰਦਗੀ ਕਿਸਾਨਾਂ ਵਾਸਤੇ, ਮਜ਼ਦੂਰਾਂ ਵਾਸਤੇ ਸੰਘਰਸ਼ ਕੀਤਾ ਔਰ ਉਨ੍ਹਾਂ ਦੇ ਜਾਣ ਦਾ ਸਾਨੂੰ ਬਹੁਤ ਅਫਸੋਸ ਹੈ।

ਸ਼੍ਰੀ ਰਤਨ ਲਾਲ ਜੀ, ਜੋ ਮੇਰੇ ਜ਼ਿਲ੍ਹੇ ਤੋਂ ਸਨ, ਸਾਡੇ ਵਿਚੋਂ ਚਲੇ ਗਏ ਹਨ। ਜਿਥੋਂ ਬਹਿਲ ਜੀ ਇਲੈਕਟ ਹੋਏ ਹਨ, ਗੁਰਦਾਸਪੁਰ ਹਲਕਾ, ਉਥੋਂ ਉਹ ਨੁਮਾਇੰਦਗੀ ਕਰਦੇ ਸੀ। ਗੁਰਦਾਸਪੁਰ ਦੇ ਲੋਕ ਪਿਆਰ ਨਾਲ ਉਨ੍ਹਾਂ ਨੂੰ ਕਾਮਰੇਡ ਲਾਲ ਜੀ ਕਹਿੰਦੇ ਸਨ। ਉਨ੍ਹਾਂ ਦਾ ਸਾਦਾ ਸੁਭਾਅ ਸੀ ਔਰ ਉਹ ਬੜੇ ਸਾਫ-ਸੁਥਰੇ ਪਾਲੇਟੀਸ਼ੀਅਨ ਸਨ। ਐਸੇ ਸੱਜਣ ਦੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ।

ਕਾਮਰੇਡ ਅਮਰ ਸਿੰਘ ਜੀ ਜੋ ਲਹਿਰਾਗਾਗਾ ਹਲਕੇ ਤੋਂ ਇਲੈਕਟ ਹੋਏ ਸਨ, ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੇ ਵੀ ਬੜੀ ਦਿਆਨਤਦਾਰੀ ਨਾਲ ਲੋਕਾਂ ਦੀ ਸੇਵਾ ਕੀਤੀ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਅਫ਼ਸੋਸ ਹੈ।

ਸ਼੍ਰੀ ਲਛਮਣ ਦਾਸ ਜੀ, ਜਿਹੜੇ ਕਿ ਫਰੀਡਮੰ ਫਾਈਟਰ ਸਨ, ਉਹ ਵੀ ਸਾਡੇ ਕੋਲੋਂ ਚਲੇ ਗਏ ਹਨ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੇ ਸੰਪਰਕ ਵਿੱਚ ਆਏ ਤੇ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਿੱਚ ਬਹੁਤ ਵਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਅਫ਼ਸੋਸ ਹੈ।

ਸਰਦਾਰ ਕੌਰ ਸਿੰਘ ਦਿਓਸੀ ਜੀ ਵੀ ਫਰੀਡਮ ਫਾਈਟਰ ਸਨ। ਉਹ ਪਰਜਾ ਮੰਡਲ ਲਹਿਰ ਵਿੱਚ ਰਹੇ ਅਤੇ ਭਾਰਤ ਛੱਡੋ ਅੰਦੋਲਨ ਵਿੱਚ ਉਨ੍ਹਾਂ ਨੇ ਹਿੱਸਾ ਲਿਆ। ਐਸੇ ਮਹਾਨ ਇਨਸਾਨ ਦੇ ਜਾਣ ਦਾ ਸਾਰੇ ਸੂਬੇ ਨੂੰ ਔਰ ਸਾਨੂੰ ਸਭ ਨੂੰ ਬਹੁਤ ਅਫ਼ਸੋਸ ਹੈ।

ਸਰਦਾਰ ਪਾਲ ਸਿੰਘ ਜੀ ਨੇ ਵੀ ਦੇਸ਼ ਦੀ ਜੰਗੇ ਆਜ਼ਾਦੀ ਵਿੱਚ ਵਡਮੁੱਲਾ ਯੋਗਦਾਨ ਪਾਇਆ ਅਤੇ ਉਨ੍ਹਾਂ ਨੇ ਵੱਖ-ਵੱਖ ਸਮੇਂ ਤੇ ਜੇਲ੍ਹਾਂ ਵਿੱਚ ਜਾ ਕੇ ਦੇਸ਼ ਨੂੰ ਆਜ਼ਾਦ ਕਰਵਾਉਣ ਵਿੱਚ ਅਹਿਮ ਰੋਲ ਅਦਾ ਕੀਤਾ ਹੈ। ਇਨ੍ਹਾਂ ਦੇ ਜਾਣ ਦਾ ਸਾਰੇ ਹਾਊਸ ਨੂੰ ਅਫ਼ਸੋਸ ਹੈ।

ਕਰਨਲ ਨਰਿੰਦਰ ਪਾਲ ਸਿੰਘ ਜੀ ਨੇ ਫ਼ੌਜ ਦੀ ਵੀ ਸੇਵਾ ਕੀਤੀ। ਉਹ ਰਾਈਟਰ ਵੀ ਸਨ ਔਰ ਉਨ੍ਹਾਂ ਨੂੰ ਡਾਕਟਰ ਰਾਧਾ ਕ੍ਰਿਸ਼ਨਨ ਵਰਗੇ ਮਹਾਨ ਮਨੁੱਖ ਦੇ ਨਾਲ ਉਨ੍ਹਾਂ ਦੇ ਸੈਕ੍ਰੇਟਰੀ ਵਜੋਂ ਰਹਿਣ ਦਾ ਵੀ ਮਾਣ ਪ੍ਰਾਪਤ ਹੋਇਆ ਹੈ। ਸੋ, ਐਸੇ ਚੰਗੇ ਸੱਜਣ ਦੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ ਅਤੇ ਸਾਰੇ ਸਮਾਜ ਨੂੰ ਇਸ ਨਾਲ ਬਹੁਤ ਘਾਟਾ ਪਿਆ ਹੈ।

ਸ਼੍ਰੀ ਬਲਵੰਤ ਗਾਰਗੀ ਜੀ ਨੂੰ ਬਹੁਤ ਲੰਬਾ ਸਮਾਂ ਪੰਜਾਬ ਵਿੱਚ ਯਾਦ ਕੀਤਾ ਜਾਂਦਾ ਰਹੇਗਾ। ਉਨ੍ਹਾਂ ਦੇ ਡਰਾਮੇ, ਉਨ੍ਹਾਂ ਦੀ ਸਟੇਜ ਦੀ ਕਾਰਕਰਦਗੀ ਤੋਂ ਕੋਈ ਵੀ ਐਸਾ ਪੰਜਾਬੀ ਨਹੀਂ ਹੈ, ਜਿਹੜਾ ਜਾਣਦਾ ਨਾ ਹੋਵੇ। ਉਨ੍ਹਾਂ ਦੇ ਜਾਣ ਨਾਲ ਪੰਜਾਬੀ ਸਾਹਿਤ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਸਟੇਜਾਂ ਦੇ ਡਰਾਮੇ ਉਨ੍ਹਾਂ ਦੇ ਹਮੇਸ਼ਾ ਯਾਦ ਰਹਿਣ ਵਾਲੀਆਂ ਚੀਜ਼ਾਂ ਸਨ। ਸੋ, ਐਸੇ ਸੱਜਣ ਦੇ ਜਾਣ ਦਾ ਸਾਨੂੰ ਅਫ਼ਸੋਸ ਹੈ।

ਸਰਦਾਰ ਐਸ.ਐਸ. ਬਾਜਵਾ ਜੀ ਜਿਥੇ ਬੜੇ ਹੀ ਚੰਗੇ ਪੱਤਰਕਾਰ ਸੀ, ਉਥੇ ਚੰਗੇ ਦੋਸਤ ਵੀ ਸਨ। ਉਹ ਬਹੁਤ ਖੁਸ਼ ਮਿਜ਼ਾਜ਼ ਸਨ ਅਤੇ ਆਪਣੀ ਗੱਲ ਕਹਿਣ ਦੀ ਹਿੰਮਤ ਰੱਖਦੇ ਸਨ। ਉਨ੍ਹਾਂ ਦੀ ਆਪਣੀ ਗੱਲ ਚਾਹੇ ਕਿੱਡੇ ਵੱਡੇ ਬੰਦੇ ਦੇ ਵੀ ਵਿਰੁੱਧ ਹੋਵੇ, ਉਨ੍ਹਾਂ ਨੇ ਲਿਖਣੀ ਹੁੰਦੀ ਸੀ। ਕਦੇ ਉਨ੍ਹਾਂ ਨੇ ਸੰਕੋਚ ਨਹੀਂ ਸੀ ਕੀਤਾ। ਉਹ ਸਹੀ ਮਾਨ੍ਹਿਆਂ ਵਿੱਚ ਪੱਤਰਕਾਰ ਸਨ। ਸੋ, ਉਨ੍ਹਾਂ ਦੇ ਜਾਣ ਦਾ ਸਾਨੂੰ ਬਹੁਤ ਅਫ਼ਸੋਸ ਹੈ।

ਗੋਲਡਨ ਟੈਂਪਲ ਟਰੇਨ ਵਿੱਚ ਜੋ ਹਾਦਸਾ ਵਾਪਰਿਆ ਹੈ, ਜਿਹੜੀਆਂ ਉਸ ਵਿੱਚ ਜਾਨਾਂ ਗਈਆਂ, ਉਸ ਦਾ ਸਾਨੂੰ ਅਫ਼ਸੋਸ ਹੈ। ਸਭ ਦੇ ਪਰਿਵਾਰਾਂ ਨਾਲ ਅਸੀਂ ਹਮਦਰਦੀ ਪ੍ਰਗਟ ਕਰਦੇਂ ਹਾਂ। ਹਾਦਸਿਆਂ ਦਾ ਇੱਕ ਰਿਵਾਜ਼ ਜਿਹਾ ਬਣ ਗਿਆ ਹੈ, ਆਏ ਦਿਨ ਟਰੇਨਾਂ ਦੇ ਹਾਦਸੇ ਹੁੰਦੇ ਹਨ। ਅਸੀਂ ਹਾਊਸ ਵੱਲੋਂ ਇਹ ਕਹਿਣਾ ਚਾਹੁੰਦੇ ਹਾਂ ਕਿ ਕੋਈ ਐਸਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਹੋ ਜਿਹੀਆਂ ਭਿਆਨਕ ਘਟਨਾਵਾਂ ਨਾ ਵਾਪਰਨ। ਪੰਜਾਬ ਵਿੱਚ ਕਈ ਘਟਨਾਵਾਂ ਵਾਪਰ ਗਈਆਂ ਹਨ। ਸਾਨੂੰ ਮਰਨ ਵਾਲਿਆਂ ਦੇ ਸਾਰੇ ਪਰਿਵਾਰਾਂ ਨਾਲ ਡੂੰਘੀ ਹਮਦਰਦੀ ਹੈ, ਬਹੁਤ ਅਫ਼ਸੋਸ ਹੈ।

ਹੁਣੇ ਇਥੇ ਬਾਹਰ ਪਤਾ ਲੱਗਿਆ ਹੈ ਕਿ ਹੈਨਰੀ ਸਾਹਿਬ ਦੇ ਪਿਤਾ ਜੀ ਪੂਰੇ ਹੋ ਗਏ ਹਨ। ਕੱਲ੍ਹ ਹੀ ਮੇਰੀ ਹੈਨਰੀ ਸਾਹਿਬ ਨਾਲ ਗੱਲ ਹੋਈ ਹੈ। ਮੈਂ ਉਨ੍ਹਾਂ ਨੂੰ ਕੋਈ ਕੰਮ ਕਹਿਣਾ ਸੀ, ਉਹ ਮੈਨੂੰ ਕਹਿੰਦੇ ਛੋਟੇਪੁਰ ਜੀ, ਮੈਂ ਹਸਪਤਾਲ ਵਿੱਚ ਹਾਂ, ਮੇਰਾ ਬਾਪ ਸੀਰੀਅਸ ਬਿਮਾਰ ਹੈ। ਉਨ੍ਹਾਂ ਦੇ ਅਕਾਲ ਚਲਾਣੇ ਦਾ ਬਹੁਤ ਦੁੱਖ ਹੈ। ਉਨ੍ਹਾਂ ਨੇ ਬਹੁਤ ਲੰਬੀ ਉਮਰ ਭੋਗੀ ਹੈ ਅਤੇ ਲੋਕਾਂ ਦੀ ਦਿਆਨਤਦਾਰੀ ਨਾਲ ਸੇਵਾ ਕੀਤੀ ਹੈ। ਲੰਬੀ ਉਮਰ ਉਹੀ ਬੰਦਾ ਭੋਗ ਸਕਦਾ ਹੈ ਜਿਹੜਾ ਦਿਮਾਗੀ ਤੌਰ ਤੇ ਹਰ ਇੱਕ ਦਾ ਭਲਾ ਚਾਹੁਣ ਵਾਲਾ ਹੋਵੇ ਅਤੇ ਕਲੀਅਰ ਹੈ, ਸਾਫ਼ ਦਿਲ ਇਨਸਾਨ ਹੈ। ਸੋ, ਉਨ੍ਹਾਂ ਨੇ 104 ਸਾਲ ਦੇ ਲਗਭਗ ਉਮਰ ਭੋਗੀ ਹੈ ਔਰ ਬਾਪ-ਬਾਪ ਹੁੰਦਾ ਹੈ, ਬਹੁਤ ਅਫ਼ਸੋਸ ਹੈ ਉਨ੍ਹਾਂ ਦੇ ਜਾਣ ਦਾ। ਅਸੀਂ ਹੈਨਰੀ ਸਾਹਿਬ ਨਾਲ ਦੁੱਖ ਸਾਂਝਾ ਕਰਦੇ ਹਾਂ ਔਰ ਅਖੀਰ ਵਿੱਚ ਜਿਨ੍ਹਾਂ ਲੋਕਾਂ ਨੇ ਇਸ ਹਾਊਸ ਵਿੱਚ ਸੇਵਾ ਕੀਤੀ ਹੈ, ਉਹ ਬਹੁਤ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ। ਉਹ ਲੋਕ, ਜਿਨ੍ਹਾਂ ਨੇ ਮੁਲਕ ਆਜ਼ਾਦ ਕਰਵਾਇਆ, ਜਿਨ੍ਹਾਂ ਦੀ ਕ੍ਰਿਪਾ ਨਾਲ ਅਸੀਂ ਇਥੇ ਬੈਠੇ ਹਾਂ, ਉਹ ਬਹੁਤ ਸਾਰੀਆਂ ਪ੍ਰਸਨੈਲਿਟੀਜ਼ ਸਾਡੇ ਤੋਂ ਜੁਦਾ ਹੋਈਆਂ ਹਨ ਮੈਂ ਉਨ੍ਹਾਂ ਸਾਰਿਆਂ ਨੂੰ ਦਿਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਗੁਰੂ ਮਹਾਰਾਜ ਅੱਗੇ ਅਰਦਾਸ ਕਰਦਾ ਹਾਂ ਕਿ ਸਭਨਾਂ ਨੂੰ ਆਪਣੇ ਚਰਨਾਂ ਦੇ ਵਿੱਚ ਨਿਵਾਸ ਬਖਸ਼ੇ ਔਰ ਸਾਨੂੰ ਸਮਾਜ ਪ੍ਰਤੀ ਪੂਰੀ ਇਮਾਨਦਾਰੀ ਦੇ ਨਾਲ ਕੰਮ ਕਰਨ ਦਾ ਬਲ ਬਖਸ਼ਿਸ਼ ਕਰੇ।

**ਮਾਨਯੋਗ ਸਪੀਕਰ** : ਅੱਜ ਜਿਹੜਾ ਸ਼ੋਕ ਪ੍ਰਸਤਾਵ ਮਾਨਯੋਗ ਮੁੱਖ ਮੰਤਰੀ ਜੀ ਨੇ ਰੱਖਿਆ ਹੈ ਔਰ ਉਸਦਾ ਸਮਰਥਨ ਆਪੋਜ਼ੀਸ਼ਨ ਦੇ ਨੇਤਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਕੀਤਾ ਹੈ ਔਰ ਇਸ ਤੋਂ ਇਲਾਵਾ ਵੱਖ-ਵੱਖ ਗਰੁੱਪਾਂ ਦੇ ਨੇਤਾਵਾਂ ਨੇ ਵੀ ਸਮਰਥਨ ਕੀਤਾ ਹੈ, ਉਸ ਵਿੱਚ ਮੈਂ ਵੀ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਸਚਮੁੱਚ ਹੀ ਇਸ ਸਦਨ ਦੀ ਕਾਰਵਾਈ ਵਿੱਚ ਹਿੱਸਾ ਲੈਣ ਵਾਲੇ ਜਿਨ੍ਹਾਂ ਨਾਲ ਮੈਨੂੰ ਵੀ ਕੰਮ ਕਰਨ ਦਾ ਸੁਭਾਗ ਮਿਲਿਆ ਹੈ ਉਨ੍ਹਾਂ ਵਿਚੋਂ ਅੱਜ ਸਾਡੇ ਸੱਤ ਐਮ.ਐਲ.ਏ., ਇਸ ਸਦਨ ਦੀ ਸੇਵਾ ਕਰਨ ਦੇ ਬਾਅਦ ਸਾਡੇ ਤੋਂ ਜੁਦਾ ਹੋ ਗਏ ਹਨ, ਉਨ੍ਹਾਂ ਦਾ ਗਹਿਰਾ ਦੁੱਖ ਔਰ ਸਦਮਾ ਹੈ। ਇਸੇ ਤਰ੍ਹਾਂ ਅੱਜ ਸਾਡੇ ਚਾਰ ਫਰੀਡਮ ਫਾਈਟਰਜ਼ ਜਿਨ੍ਹਾਂ ਵਿੱਚ ਸ਼੍ਰੀਮਤੀ ਲੀਲਾਵਤੀ ਸੇਠ ਵੀ ਸ਼ਾਮਲ ਹਨ, ਉਨ੍ਹਾਂ ਨੂੰ ਵੀ ਜੋ ਦੇਸ਼ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ ਔਰ ਜੋ ਦੇਸ਼ ਆਜ਼ਾਦ ਕਰਾਉਣ ਵਾਸਤੇ ਉਨ੍ਹਾਂ ਨੇ ਕੁਰਬਾਨੀ ਕੀਤੀ ਹੈ, ਹਿੰਮਤ ਕੀਤੀ ਹੈ, ਉਸ ਕਰਕੇ ਉਨ੍ਹਾਂ ਦੇ ਅੱਗੇ ਅੱਜ ਸਾਡਾ ਸਿਰ ਝੁੱਕਦਾ ਹੈ। ਉਹ ਵੀ ਸਾਡੇ ਤੋਂ ਜੁਦਾ ਹੋ ਗਏ ਹਨ, ਇਸ ਦਾ ਗਹਿਰਾ ਦੁੱਖ ਹੈ।

ਇਸ ਤੋਂ ਇਲਾਵਾ ਹੈਨਰੀ ਸਾਹਿਬ ਦੇ ਪਿਤਾ ਜੀ 104 ਸਾਲਾਂ ਦੀ ਉਮਰ ਭੋਗ ਕੇ ਸਾਡੇ ਤੋਂ ਜੁਦਾ ਹੋਏ ਹਨ। ਲੰਮੇ ਸਮੇਂ ਦੇ ਬੁਜ਼ਰਗਾਂ ਦਾ ਚਲੇ ਜਾਣਾ ਔਰ ਉਨ੍ਹਾਂ ਦੇ ਆਸ਼ੀਰਵਾਦ ਤੋਂ ਅਲੱਗ ਹੋ ਜਾਣ ਤੇ ਗਹਿਰਾ ਦੁੱਖ ਔਰ ਸਦਮਾ ਪਹੁੰਚਦਾ ਹੈ।

ਇਸੇ ਤਰ੍ਹਾਂ ਸਾਡੇ ਦੋ ਲਿਟਰੇਰੀ ਜਿਨ੍ਹਾਂ ਨੇ ਇਸ ਖੇਤਰ ਦੇ ਵਿੱਚ ਬੜੀ ਸੇਵਾ ਕੀਤੀ ਹੈ, ਸ਼੍ਰੀ ਬਲਵੰਤ ਗਾਰਗੀ ਜੀ ਔਰ ਕਰਨਲ ਨਰਿੰਦਰਪਾਲ ਸਿੰਘ ਜੀ ਵੀ ਸਾਡੇ ਵਿਚੋਂ ਚਲੇ

[ਮਾਨਯੋਗ ਸਪੀਕਰ]

ਗਏ ਹਨ। ਉਨ੍ਹਾਂ ਦੀ ਯਾਦ ਸਾਡੇ ਦਿਲ ਵਿਚ ਹਮੇਸ਼ਾ ਹੀ ਰਹੇਗੀ। ਇਸੇ ਤਰ੍ਹਾਂ ਹੀ ਟਰੇਨ ਐਕਸੀਡੈਂਟ ਦੇ ਵਿੱਚ ਮਰਨ ਵਾਲਿਆਂ ਔਰ ਉਨ੍ਹਾਂ ਦੇ ਪਰਿਵਾਰਾਂ ਨਾਲ ਵੀ ਹਮਦਰਦੀ ਔਰ ਗਹਿਰਾ ਦੁੱਖ ਹੈ। ਇਹ ਠੀਕ ਹੈ ਕਿ ਸਚਮੁੱਚ ਹੀ ਏਨੇ ਟਰੇਨ ਐਕਸੀਡੈਂਟ ਪਿਛਲੇ ਦੋ ਕੁ ਸਾਲ ਤੋਂ ਹੋ ਰਹੇ ਹਨ, ਇਸ ਤੋਂ ਤਾਂ ਇਹ ਮਹਿਸੂਸ ਹੁੰਦਾ ਹੈ ਕਿ ਬਹੁਤ ਜਾਨੀ ਔਰ ਮਾਲੀ ਨੁਕਸਾਨ ਪਹੁੰਚਿਆ ਹੈ, ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਅੱਗੇ ਤੋਂ ਇਸ ਤਰ੍ਹਾਂ ਦੇ ਘੱਟ ਤੋਂ ਘੱਟ ਐਕਸੀਡੈਂਟ ਹੋਣ, ਇਸ ਦੇ ਲਈ ਅਸੀਂ ਈਸ਼ਵਰ ਅੱਗੇ ਅਰਦਾਸ ਕਰਦੇ ਹਾਂ। ਕਾਸ਼, ਲਾਲ ਬਹਾਦਰ ਸ਼ਾਸਤਰੀ ਦੀ ਆਤਮਾ ਤੋਂ ਸਬਕ ਲੈ ਸਕੀਏ।

ਅੱਜ ਜੋ ਇਹ ਸ਼ਖਸੀਅਤਾਂ ਸਾਡੇ ਕੋਲੋਂ ਜੁਦਾ ਹੋਈਆਂ ਹਨ ਉਨ੍ਹਾਂ ਸਬੰਧੀ, ਉਨ੍ਹਾਂ ਦੇ ਸਬੰਧਤ ਪਰਿਵਾਰਾਂ ਨੂੰ ਇਸ ਹਾਊਸ ਵਲੋਂ ਹਮਦਰਦੀ ਭਰਿਆ ਪ੍ਰਸਤਾਵ, ਇਹ ਜਜ਼ਬਾਤ ਭੇਜੇ ਜਾਣਗੇ। ਹੁਣ ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਅਸੀਂ ਦੋ ਮਿੰਟ ਵਾਸਤੇ ਖੜ੍ਹੇ ਹੋ ਕੇ ਉਨ੍ਹਾਂ ਵਿੱਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਪ੍ਰਾਰਥਨਾ ਕਰੀਏ।

(ਇਸ ਸਮੇਂ ਹਾਊਸ ਵਿੱਚ ਸਮੂਹ ਮੈਂਬਰ ਸਾਹਿਬਾਨ ਵਲੋਂ ਵਿੱਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਵਾਸਤੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ਗਿਆ।)

**RESOLUTION.**—*reg.* suspension of Rule 30 of the Rules of Procedure and Conduct of Business in the Punjab Vidhan Sabha.

**ਮਾਨਯੋਗ ਸਪੀਕਰ :** ਹੁਣ ਪਾਰਲੀਮਾਨੀ ਅਫੇਅਰਜ਼ ਮਨਿਸਟਰ ਮੋਸ਼ਨ ਮੂਵ ਕਰਨਗੇ।

**Minister for Local Government, Parliamentary Affairs and Labour and Employment (Chaudhary Jagjit Singh) :** Sir, beg to move—

> That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended and the Government Business be transacted on Thursday, the 25th September, 2003.

**Mr. Speaker :** Motion moved—

> That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended and the Government Business be transacted on Thursday, the 25th September, 2003.

**Mr. Speaker :** Question is—

> That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended and the Government Business be transacted on Thursday, the 25th September, 2003.

**ਮਾਨਯੋਗ ਸਪੀਕਰ** : ਹਾਂ ਜੀ ਕੈਪਟਨ ਕੰਵਲਜੀਤ ਜੀ।

**ਕੈਪਟਨ ਕੰਵਲਜੀਤ ਸਿੰਘ (ਬਨੂੜ)** : ਸਪੀਕਰ ਸਾਹਿਬ, ਇਹ ਮੋਸ਼ਨ ਬੜਾ ਹੈਰਾਨੀਜਨਕ ਹੈ, ਇਹ ਵਿਧਾਨ ਸਭਾ ਦੀ ਪ੍ਰਥਾ ਹੈ ਕਿ ਹਰ ਵੀਰਵਾਰ ਨੂੰ ਨਾਨ-ਆਫੀਸ਼ੀਅਲ ਬਿਜ਼ਨੈਸ ਕੈਰੀ ਆਊਟ ਹੁੰਦਾ ਹੈ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆ ਰਹੀ ਕਿ ਸੱਤਾਧਾਰੀ ਪਾਰਟੀ ਨੂੰ ਕਿਸ ਗੱਲ ਦੀ ਕੀ ਕਾਹਲੀ ਹੈ ਕਿ ਵਿਧਾਨ ਸਭਾ ਦਾ ਸੈਸ਼ਨ ਏਨੀ ਛੇਤੀ ਖ਼ਤਮ ਕੀਤਾ ਜਾਵੇ। ਜਦੋਂ ਕਿ ਲੋਕਾਂ ਦੇ, ਕਿਸਾਨੀ ਦੇ, ਪੰਜਾਬ ਦੀ ਅਮਨ ਕਾਨੂੰਨ ਦੀ ਸਥਿਤੀ ਦੇ ਬੜੇ ਅਹਿਮ ਮਸਲੇ ਹਨ, ਕਿਸਾਨ ਅੱਜ ਸੜਕਾਂ ਤੇ ਆ ਕੇ ਮੁਜ਼ਾਹਰੇ ਕਰ ਰਹੇ ਹਨ। ਮੁਲਾਜ਼ਮਾਂ ਦਾ ਬੁਰਾ ਹਾਲ ਹੈ। ਇਸ ਕਰਕੇ ਜੇ ਇਹ ਫਟਾਫਟ ਸੈਸ਼ਨ ਖ਼ਤਮ ਕਰ ਰਹੇ ਹਨ ਇਸ ਦਾ ਮਤਲਬ ਹੈ ਕਿ ਸਰਕਾਰ ਦਾ ਜਿਹੜਾ ਅਹਿਮ ਮਸਲਾ ਪੰਜਾਬ ਦੀ ਜਨਤਾ ਦੇ ਸਾਹਮਣੇ ਦਰਪੇਸ਼ ਹੈ ਜਿਹੜੀਆਂ ਮੁਸ਼ਕਿਲਾਂ ਆਈਆਂ ਹਨ ਉਨ੍ਹਾਂ ਨੂੰ ਇਸ ਸਦਨ ਵਿਚ ਲਿਆ ਕੇ ਇਹ ਵਿਰੋਧੀ ਧਿਰ ਨੂੰ ਬਹਿਸ ਕਰਨ ਦੀ ਆਗਿਆ ਨਹੀਂ ਦੇਣੀ ਚਾਹੁੰਦੇ। ਇਸ ਦਾ ਮਤਲਬ ਹੈ ਕਿ ਅੱਜ ਇਹ ਪ੍ਰਥਾ ਪਾਈ ਜਾ ਰਹੀ ਹੈ ਕਿ ਵਿਧਾਨ ਸਭਾ ਦਾ ਜਿਹੜਾ ਇਹ ਮਹਾਨ ਸਦਨ ਹੈ ਇਸ ਵਿਚ ਲੋਕਾਂ ਦੀ ਰੱਖਿਆ ਵਾਸਤੇ ਅਹਿਮ ਮੁੱਦੇ ਨਹੀਂ ਵਿਚਾਰੇ ਜਾਣਗੇ, ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਨਹੀਂ ਲੱਭਿਆ ਜਾਵੇਗਾ ਬਲਕਿ ਇਹ ਕੋਸ਼ਿਸ਼ ਹੋਵੇਗੀ ਕਿ ਵਿਧਾਨਿਕ ਜ਼ਰੂਰਤ ਹੈ, ਰਿਕੁਆਰਇਮੈਂਟ ਹੈ ਕਿ ਛੇ ਮਹੀਨੇ ਬਾਅਦ ਸੈਸ਼ਨ ਸੱਦਿਆ ਜਾਵੇ। ਮੈਂ ਕਹਾਂਗਾ ਕਿ, ਸਪੀਕਰ ਸਾਹਿਬ, ਇਹ ਗੱਲ ਡੈਮੋਕ੍ਰੇਟਿਕ ਸਪਿਰਿਟ ਦੇ ਬਿਲਕੁਲ ਉਲਟ ਹੈ। ਆਫਟਰ ਆਲ ਅਸੀਂ ਲੈਜਿਸਲੇਚਰ ਚੁਣ ਕੇ ਭੇਜੇ ਗਏ ਹਾਂ ਕਿ ਲੋਕਾਂ ਦੇ ਲਈ ਇਸ ਸਦਨ ਵਿਚ ਬੈਠ ਕੇ ਲੋਕਾਂ ਦੇ ਮਸਲਿਆਂ ਦਾ ਹੱਲ ਕਰੀਏ। ਇਹ ਕਹਿਣਾ ਕਿ ਖਰਚ ਬੜਾ ਹੋਵੇਗਾ। ਆਖਿਰਕਾਰ ਇਸ ਦਾ ਮਤਲਬ ਇਹ ਹੈ ਕਿ ਜੇ ਖਰਚ ਤੋਂ ਬਚਣਾ ਹੈ ਤਾਂ ਕੀ ਸਰਕਾਰ ਆਪਣੇ ਕੰਮ ਕਾਰ ਬੰਦ ਕਰ ਲਵੇਗੀ ਕਿ ਸਰਕਾਰੀ ਖਰਚ ਹੋ ਜਾਵੇਗਾ। ਇਹ ਗੱਲਾਂ ਆਖਣ ਦੇ ਯੋਗ ਨਹੀਂ ਹਨ। ਅੱਜ ਮੈਂ ਕਹਾਂਗਾ ਕਿ ਜਿਹੜਾ ਸਾਡਾ ਬੁਨਿਆਦੀ ਰਾਈਟ ਹੈ ਬਤੌਰ ਵਿਧਾਇਕ ਹੋਣ ਦੇ ਨਾਤੇ ਅਸੀਂ ਪੰਜਾਬ ਦੀ ਜਨਤਾ ਦੇ ਨੁਮਾਇੰਦੇ ਬਣ ਕੇ ਇਥੇ ਆਏ ਹਾਂ ਤੇ ਪੰਜਾਬ ਦੀ ਜਨਤਾ ਦੇ ਮਸਲੇ, ਸਾਡੇ ਹਲਕਿਆਂ ਦੇ ਮਸਲੇ ਜੇ ਵਿਧਾਨ ਸਭਾ ਵਿਚ ਡਿਸਕਸ ਨਹੀਂ ਹੋਣਗੇ, ਅੱਜ ਰੂਲ ਸਸਪੈਂਡ ਕਰਾਂਗੇ, ਕਲ੍ਹ ਅਸੈਂਬਲੀ ਸਸਪੈਂਡ ਕਰਾਂਗੇ। ਇਸ ਦਾ ਮਤਲਬ ਇਹ ਹੁੰਦਾ ਹੈ ਕਿ ਸੱਤਾਧਾਰੀ ਪਾਰਟੀ ਕੇਵਲ ਮੈਜਾਰਟੀ ਨੂੰ ਇਸਤੇਮਾਲ ਕਰਕੇ ਬੇਸਿਕ ਡੈਮੋਕਰੇਸੀ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ।

**Mr. Speaker :** Please resume your seat.

**ਕੈਪਟਨ ਕੰਵਲਜੀਤ ਸਿੰਘ** : ਇਸ ਕਿਸਮ ਦੀ ਕਿਸੇ ਕੋਸ਼ਿਸ਼ ਦੀ ਅਸੀਂ ਆਗਿਆ ਨਹੀਂ ਦੇਵਾਂਗੇ। ਤੁਸੀਂ, ਸਪੀਕਰ ਸਾਹਿਬ, ਜਿਹੜੀ ਬੀ.ਏ.ਸੀ. ਦੀ ਮੀਟਿੰਗ ਬੁਲਾਈ ਹੈ, ਬਿਜ਼ਨਿਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਬਾਰੇ ਸਾਨੂੰ ਨੋਟਿਸ ਮਿਲਿਆ ਹੈ, ਉਸ ਵਿਚ ਬੈਠ ਕੇ ਇਹ ਵਿਚਾਰੀਏ। ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਰੂਲਿੰਗ ਇਥੇ ਆਈ ਹੈ ਇਸ ਨੂੰ ਵਾਪਸ ਲਿਆ ਜਾਵੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਬਹੁਤ ਹੀ ਹੈਰਾਨੀ ਦੀ ਗੱਲ ਹੈ, ਦੁੱਖ ਦੀ ਗੱਲ ਹੈ ਕਿ ਡੈਮੋਕ੍ਰੇਸੀ ਪੰਜਾਬ ਵਿਚ ਖ਼ਤਮ ਹੋ ਰਹੀ ਹੈ। ਤੁਸੀਂ ਬਹੁਤ ਹੀ ਐਕਸਪੀਰੀਐਂਸਡ ਤੇ ਪੁਰਾਣੇ ਲੈਜਿਸਲੇਚਰ ਹੋ। ਇਸ ਕੁਰਸੀ ਤੇ ਕਾਫ਼ੀ ਦਫ਼ਾ ਬੈਠੇ ਹੋ। ਕ੍ਰਿਕੇਟ ਦਾ ਵੰਨ ਡੇ ਮੈਚ ਤਾਂ ਸੁਣਿਆ ਹੈ ਲੇਕਿਨ ਅਸੈਂਬਲੀ ਦਾ ਸੈਸ਼ਨ ਹੈ ਇਹ ਵੰਨ ਡੇ ਹੋਵੇ ਇਹ ਪਹਿਲੀ ਵਾਰ ਸੁਣਿਆ ਹੈ। (ਥੰਪਿੰਗ)

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਅਸੀਂ ਇਸ ਗੱਲ ਤੇ ਚਿੰਤਤ ਸੀ ਕਿ ਸਿਰਫ 2 ਦਿਨ ਦਾ ਸੈਸ਼ਨ ਹੋਵੇਗਾ, ਜੋ ਪਹਿਲੇ ਪ੍ਰੋਗਰਾਮ ਸਰਕੂਲੇਟ ਕੀਤਾ ਗਿਆ ਸੀ ਅਤੇ ਪਹਿਲੇ ਅਕਾਲ ਚਲਾਣਿਆਂ ਤੋਂ ਬਾਅਦ ਵੀ ਸੈਸ਼ਨ ਹੋਣਾ ਸੀ ਲੇਕਿਨ ਅਚਾਨਕ ਹੀ ਸਾਡੇ ਕੋਲ ਪ੍ਰੋਗਰਾਮ ਵਿਧਾਨ ਸਭਾ ਵਲੋਂ ਹੋਰ ਆ ਗਿਆ, ਫੇਰ ਪਤਾ ਲਗਾ ਕਿ ਵਿਧਾਨ ਸਭਾ ਦਾ ਪ੍ਰੋਗਰਾਮ ਸਰਕਾਰ ਨੇ ਬਦਲ ਦਿੱਤਾ ਹੈ। ਸਿਰਫ ਇਕ ਦਿਨ ਦਾ ਹੀ ਸੈਸ਼ਨ ਰਹਿ ਗਿਆ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੂੰ ਕਿਸ ਗੱਲ ਦੀ ਜਲਦੀ ਹੈ। ਇਸ ਗੱਲ ਦੀ ਚਿੰਤਾ ਸਾਡੇ ਸਾਹਮਣੇ ਬੈਠੇ ਭਰਾਵਾਂ ਨੂੰ ਵੀ ਹੈ। ਹੋ ਸਕਦਾ ਹੈ ਡਿਸਿਪਲਿਨ ਵਿਚ ਹੋਣ ਕਰਕੇ ਉਹ ਆਪਣੀ ਗੱਲ ਨਾ ਕਹਿ ਸਕਣ, ਪਰ ਉਹ ਆਪਣੇ ਜ਼ਮੀਰ ਦੀ ਗੱਲ ਇਕ ਦਿਨ ਦੇ ਸੈਸ਼ਨ ਵਿਚ ਨਹੀਂ ਕਰ ਸਕਦੇ। ਇਸ ਵਕਤ ਪੰਜਾਬ ਜਲ ਰਿਹਾ ਹੈ, ਲਾਅ ਐਂਡ ਆਰਡਰ ਬਹੁਤ ਖਰਾਬ ਹੈ, ਕੁਰੱਪਸ਼ਨ ਹੱਦ ਨਾਲੋਂ ਵੱਧ ਹੋ ਰਹੀ ਹੈ ਅਤੇ ਕੰਮ ਕਰਨ ਵਾਲੇ ਮੁਲਾਜ਼ਮ, ਸਟੂਡੈਂਟਸ, ਮਜ਼ਦੂਰ, ਕਿਸਾਨ, ਵਪਾਰੀ ਵਰਗ, ਟੀਚਰਜ਼, ਡਾਕਟਰਜ਼ ਸਾਰੇ ਇਸ ਸਰਕਾਰ ਤੋਂ ਤੰਗ ਆ ਚੁੱਕੇ ਹਨ। ਇਸ ਕਰਕੇ ਮੈਂ ਤੁਹਾਡੇ ਕੋਲ ਬੇਨਤੀ ਕਰਦਾ ਹਾਂ ਕਿ ਭਾਵੇਂ ਅਸੀਂ ਵਿਧਾਨ ਸਭਾ ਦੇ ਰੂਲਜ਼ ਸਸਪੈਂਡ ਨਾ ਕਰੀਏ ਬਲਕਿ ਇਕ ਪੂਰਾ ਦਿਨ ਦਿੱਤਾ ਜਾਵੇ ਤਾਂਕਿ ਅਸੀਂ ਆਪਣੀ ਗੱਲ ਹਾਊਸ ਦੇ ਵਿਚ ਰੱਖ ਸਕੀਏ ਅਤੇ ਸਾਹਮਣੇ ਬੈਠੇ ਭਰਾ ਵੀ ਆਪਣੇ ਵਿਚਾਰ ਰੱਖ ਸਕਣ। ਇਹ ਆਪਣੀ ਗੱਲ ਦੱਸ ਸਕਣ ਅਤੇ ਅਸੀਂ ਆਪਣੀ ਗੱਲ ਇਸ ਹਾਊਸ ਵਿਚ ਰੱਖ ਸਕੀਏ। ਜੇਕਰ ਤੁਸੀਂ ਐਡਜਰਨਮੇਂਟ ਮੋਸ਼ਨ ਐਕਸੈਪਟ ਕਰ ਵੀ ਲਵੋਗੇ ਅਤੇ ਦੋ ਢਾਈ ਘੰਟੇ ਬਹਿਸ ਅਲਾਓ ਵੀ ਕਰ ਦਿਉਗੇ ਤਾਂ ਉਸ ਨਾਲ ਕੀ ਬਣੇਗਾ? ਇਸ ਲਈ, ਸਪੀਕਰ ਸਾਹਿਬ, ਸਾਡੇ ਨਾਲੋਂ ਜ਼ਿਆਦਾ ਜ਼ਿੰਮੇਵਾਰੀ ਤੁਹਾਡੀ ਬਣਦੀ ਹੈ। ਡੈਮੋਕਰੇਸੀ ਨੂੰ ਬਚਾਉਣਾ ਤੁਹਾਡਾ ਫਰਜ਼ ਵੀ ਹੈ, ਜੇਕਰ ਇਸ ਤਰ੍ਹਾਂ ਹਾਊਸ ਦੇ ਸੈਸ਼ਨ ਹੋਣੇ ਹਨ, ਫੇਰ ਇਲੈਕਸ਼ਨਾਂ ਦੀ ਕੀ ਜ਼ਰੂਰਤ ਹੈ। ਕਿਸ ਵਾਸਤੇ ਇਲੈਕਸ਼ਨਾਂ ਤੇ ਏਨਾ ਖਰਚ ਕਰਦੇ ਹੋ। ਤੁਸੀਂ ਇਕ ਦਿਨ ਦਾ ਪੂਰਾ ਸੈਸ਼ਨ ਡਿਸਕਸ਼ਨ ਵਾਸਤੇ ਰੱਖ ਲਵੋ, ਅਸੀਂ ਸਾਰੇ ਐਮ.ਐਲ.ਏਜ਼. ਕੋਈ ਟੀ.ਏ./ਡੀ.ਏ. ਨਹੀਂ ਲਵਾਂਗੇ, ਇਸ ਗੱਲ ਨੂੰ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਵੀ ਰਾਜ਼ੀ ਹੋਣਗੇ। (ਆਪੋਜ਼ੀਸ਼ਨ ਵਲੋਂ ਤਾੜੀਆਂ) ਚੀਫ ਮਨਿਸਟਰ ਸਾਹਿਬ ਜਦੋਂ ਬਾਹਰ ਗਏ ਸਨ ਤਾਂ ਇਨ੍ਹਾਂ ਨੇ ਰਾਜਸਥਾਨ ਵਿਚ ਕਿਹਾ ਕਿ ਅਸੀਂ ਆਪਣੇ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਦੇ ਸਕਦੇ। ਅਜਿਹੀਆਂ ਗੱਲਾਂ ਕਹਿਣ ਨਾਲ ਬਾਹਰਲੇ ਸੂਬਿਆਂ ਵਿਚ ਪੰਜਾਬ ਦਾ ਕੀ ਅਸਰ ਪਵੇਗਾ। ਇਸ ਕਰਕੇ, ਸਪੀਕਰ ਸਾਹਿਬ, ਇਸ ਦਾ ਕੋਈ ਹੱਲ ਲੱਭਿਆ ਜਾਵੇ। ਹਰ ਐਮ.ਐਲ.ਏਜ਼. ਨੂੰ ਇਥੇ ਆਪਣੀ ਗੱਲ ਕਹਿਣ ਦਾ ਮੌਕਾ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ। ਇਹ ਸੈਸ਼ਨ ਇਕ ਡਰਾਮਾ ਬਣ ਕੇ ਰਹਿ ਗਿਆ ਹੈ ਇਨ੍ਹਾਂ ਨੇ ਅੱਜ ਇਥੇ ਡਰਾਮਾ ਰੱਖਿਆ ਹੋਇਆ ਹੈ। ਫੇਰ ਅਸੀਂ ਦੂਜੇ ਦਿਨ ਕੀ ਕਰਾਂਗੇ। ਸੈਸ਼ਨ ਬਾਰੇ ਸਾਡੇ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਸੈਸ਼ਨ ਬੁਲਾਉਣਾ ਸਾਡੀ ਕਾਂਸਟੀਚਿਊਸ਼ਨਲ ਓਬਲੀਗੇਸ਼ਨ ਹੈ ਜਿਸ ਕਰਕੇ ਸਾਨੂੰ ਇਕ ਦਿਨ ਲਈ ਸੈਸ਼ਨ ਬੁਲਾਉਣਾ ਪਿਆ ਹੈ। ਜੇਕਰ ਇਹ ਨਾ ਹੁੰਦੀ ਤਾਂ ਸੈਸ਼ਨ ਬੁਲਾਉਣਾ ਨਹੀਂ ਸੀ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਤੁਸੀਂ ਮੀਟਿੰਗ ਬੁਲਾਈ ਹੈ ਇਸ ਵਿਚ ਫਰਾਖਦਿਲੀ ਵਿਖਾ ਕੇ ਇਸ ਦਾ ਹੱਲ ਕਢਿਆ ਜਾਵੇ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੈਂ ਇਥੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਡੈਮੋਕਰੇਸੀ ਦਾ ਵਾਸਤਾ ਪਾਇਆ ਹੈ। ਮੈਂ ਤੁਹਾਡੇ ਰਾਹੀਂ ਗੱਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਅਸੀਂ ਆਪੋਜ਼ੀਸ਼ਨ ਵਿਚ ਸੀ ਤਾਂ ਉਦੋਂ ਇਨ੍ਹਾਂ ਨੂੰ ਡੈਮੋਕਰੇਸੀ ਦਾ ਪਤਾ ਨਹੀਂ ਸੀ (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਇਹ ਮੇਰੀ ਗੱਲ ਸੁਣਨ, ਉਦੋਂ ਡੈਮੋਕਰੇਸੀ ਕਿਥੇ ਗਈ ਹੋਈ ਸੀ?

**ਮਾਨਯੋਗ ਸਪੀਕਰ** : ਮੇਰੀ ਬੇਨਤੀ ਹੈ ਕਿ ਤੁਸੀਂ ਜੋ ਕਹਿਣਾ ਹੈ ਉਹ ਕਹੋ, ਕ੍ਰਿਟੀਸਾਈਜ਼ ਨਾ ਕਰੋ। ਸ਼ੋਕ ਦਾ ਅੱਜ ਜਿਹੜਾ ਪ੍ਰਸਤਾਵ ਪਾਸ ਕੀਤਾ ਹੈ ਉਸ ਦੀ ਸੈਂਕਟਿਟੀ ਰਹਿਣੀ ਚਾਹੀਦੀ ਹੈ। ਸੀ.ਐਮ. ਸਾਹਿਬ ਦੇ ਕਹਿਣ ਮੁਤਾਬਿਕ ਹੀ ਨਾਨ-ਆਫੀਸ਼ੀਅਲ ਡੇਅ ਨੂੰ ਸਰਕਾਰੀ ਵਿਚ ਤਬਦੀਲ ਕੀਤਾ ਹੈ ਕਿਉਂਕਿ ਨਾਨ-ਆਫੀਸ਼ੀਅਲ ਡੇਅ ਵਾਸਤੇ ਕੋਈ ਰੈਜ਼ੋਲਿਊਸ਼ਨ ਨਹੀਂ ਸੀ ਆਇਆ ਜਿਹੜਾ ਕਿ ਕੱਲ੍ਹ ਨੂੰ ਲਗੇ। ਇਸ ਕਰਕੇ..........

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ ਆਰਡਰ, ਸਰ.........

**ਮਾਨਯੋਗ ਸਪੀਕਰ** : ਮੈਂ ਹਾਲੇ ਬੋਲ ਰਿਹਾ ਹਾਂ। ਪਹਿਲਾਂ ਪੂਰੀ ਗੱਲ ਸੁਣੋ। ਤੁਸੀਂ ਬੈਠੋ। (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਸਾਨੂੰ ਤਾਂ ਮੌਕਾ ਦਿਉ......

(ਇਸ ਸਮੇਂ ਮਾਨਯੋਗ ਸਪੀਕਰ ਖੜ੍ਹੇ ਹੋ ਗਏ।)

**ਮਾਨਯੋਗ ਸਪੀਕਰ** : ਮੈਂ ਖੜ੍ਹਾ ਹੋਇਆ ਹਾਂ। ਤੁਸੀਂ ਬੈਠੋ। ਤੁਸੀਂ ਤਸ਼ਰੀਫ ਰਖੋ। ਮੇਰੀ ਗੱਲ ਸੁਣ ਲਓ। ਫੇਰ ਜੋ ਕਹਿਣਾ ਹੈ, ਕਹਿ ਲੈਣਾ। ਮੈਂ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਅੱਜ ਦੇ ਸ਼ੋਕ ਪ੍ਰਸਤਾਵ ਤੋਂ ਬਾਅਦ ਸਾਨੂੰ ਸ਼ੋਕਮਈ ਦਿਲਾਂ ਨਾਲ ਹੀ ਇਥੋਂ ਵਿਦਾ ਹੋਣਾ ਚਾਹੀਦਾ ਹੈ। ਇਹ ਇਸ ਕਰਕੇ ਜ਼ਰੂਰੀ ਹੋ ਗਿਆ ਸੀ, ਮੈਂ ਤਾਂ ਚਾਹੁੰਦਾ ਸੀ ਕਿ ਕੱਲ੍ਹ ਪੇਸ਼ ਹੋਵੇ ਪਰ ਕੱਲ੍ਹ ਦਾ ਬਿਜ਼ਨਸ ਬਣ ਨਹੀਂ ਸੀ ਸਕਦਾ ਕਿਉਂਕਿ ਕੱਲ੍ਹ ਨਾਨ-ਆਫੀਸ਼ੀਅਲ ਡੇਅ ਸੀ। ਉਸਨੂੰ ਆਫੀਸ਼ੀਅਲ ਵਿਚ ਬਦਲਣਾ ਇਸ ਕਰਕੇ ਜ਼ਰੂਰੀ ਸੀ ਕਿਉਂਕਿ ਕੋਈ ਵੀ ਰੈਜ਼ੋਲਿਊਸ਼ਨ ਕਿਸੇ ਪਾਰਟੀ ਵਲੋਂ ਵੀ ਨਹੀਂ ਆਇਆ ਜਿਸਨੂੰ ਅਸੀਂ ਕੱਢ ਕੇ ਲਿਆ ਕੇ ਨਾਨ-ਆਫੀਸ਼ੀਅਲ ਡੇਅ ਤੇ ਡਿਸਕਸ ਕਰਾ ਸਕੀਏ।

ਮੇਰੀ ਬੇਨਤੀ ਹੈ ਕਿ ਸੈਂਕਟਿਟੀ ਨੂੰ ਕਾਇਮ ਰਖਦੇ ਹੋਏ ਜੋ ਖਿਆਲ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਦਿੱਤਾ ਹੈ, ਉਸ ਬਾਰੇ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਪੂਰਾ ਸੋਚਾਂਗੇ ਤੇ ਜਿੰਨਾ ਟਾਈਮ ਬੋਲਣ ਵਾਸਤੇ ਕਿਸੇ ਨੂੰ ਚਾਹੀਦਾ ਹੈ, ਦਿਆਂਗੇ। ਸੀ.ਐਮ. ਸਾਹਿਬ ਨਾਲ ਮੇਰੀ ਕੱਲ੍ਹ ਵੀ ਗੱਲ ਹੋਈ ਸੀ ਤੇ ਇਸ ਮਾਮਲੇ ਵਿਚ ਉਹ ਬਹੁਤ ਲਿਬਰਲ ਹਨ। ਬਾਕੀ ਕੱਲ੍ਹ ਕੋਈ ਕੰਮ ਨਾ ਹੋਣ ਕਰਕੇ ਇਸ ਨੂੰ ਸਰਕਾਰੀ ਕੰਮ ਕਾਜ ਵਾਸਤੇ ਬਦਲਿਆ ਹੈ ਤੇ ਸਾਨੂੰ ਇਸ ਨੂੰ ਆਰਾਮ ਨਾਲ ਪਾਸ ਕਰਾ ਦੇਣਾ ਚਾਹੀਦਾ ਹੈ। ਬਾਕੀ ਅਸੀਂ ਬਿਜਨੈਸ ਐਡਵਾਈਜ਼ਰੀ ਕਮੇਟੀ ਵਿਚ ਡਿਸਕਸ਼ਨ ਕਰਾਂਗੇ। ਉਥੇ ਦੋਨਾਂ ਪਾਸਿਆਂ ਦੇ ਮੈਂਬਰ ਸਾਹਿਬਾਨ ਹੋਣਗੇ। ਮੈਂ ਬੇਨਤੀ ਕਰਾਂਗਾ ਕਿ ਸ਼ੋਕਮਈ ਪ੍ਰਸਤਾਵ ਨੂੰ ਏਸੇ ਤਰ੍ਹਾਂ ਪਾਸ ਕਰਕੇ ਇਸ ਦੁਖ ਦਾ ਪ੍ਰਗਟਾਵਾ ਅਸੀਂ ਆਪਣੀਆਂ ਸਪੀਚਾਂ ਨਾਲ ਨਾ ਕਰੀਏ। ਬਾਕੀ ਬੀ.ਏ.ਸੀ. ਮੀਟਿੰਗ ਵਿਚ ਗੱਲ ਕਰ ਲਵਾਂਗੇ ਤੇ ਕੱਲ੍ਹ ਫੇਰ ਮਿਲਾਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਨਾਨ ਆਫੀਸ਼ੀਅਲ ਰੈਜ਼ੋਲਿਊਸ਼ਨ ਅਸੀਂ ਫੌਰਨ ਭੇਜ ਦਿੰਦੇ ਹਾਂ।

**ਮਾਨਯੋਗ ਸਪੀਕਰ** : ਉਸ ਲਈ 15 ਦਿਨਾਂ ਦਾ ਨੋਟਿਸ ਵੀ ਚਾਹੀਦਾ ਸੀ।

[Mr. Speaker]

**Mr. Speaker :** Question is—

That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended and the Government Business be transacted on Thursday, the 25th September, 2003.

*The motion was carried.—*

**Mr. Speaker :** The House stands adjourned till 10.00 A.M. on Thursday, the 25th September, 2003.

*2.58 P.M. (The Sabha then* adjourned till 10.00 A.M. on Thursday, the 25th September, 2003.)

---

# PUNJAB VIDHAN SABHA

## DEBATES

*25th September, 2003*

**Vol. V ~~[illegible]h~~ - No. 2**

OFFICIAL REPORT

CONTENTS

*Thursday, the 25th September, 2003*




**Punjab Vidhan Sabha Secretariat, Chandigarh.**

**Price : Rs. [illegible]**

# PUNJAB VIDHAN SABHA

*Thursday, the 25th September, 2003*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Hon'ble Speaker (Dr. Kewal Krishan) in the Chair.*

---

## STARRED QUESTIONS AND ANSWERS

### ਰਾਜ ਵਿਚ ਡਕੈਤੀਆਂ ਆਦਿ ਦੇ ਕੇਸ

*582. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਮਈ, 2003 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ ਡਕੈਤੀਆਂ, ਲੁੱਟਮਾਰਾਂ, ਖੋਹਾਂ ਅਤੇ ਚੋਰੀਆਂ ਨਾਲ ਸਬੰਧਤ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਾਰਦਾਤਾਂ ਵਿਚ ਕਿੰਨੇ ਵਿਅਕਤੀ ਮਾਰੇ ਗਏ ਅਤੇ ਅਜਿਹੇ ਜੁਰਮਾਂ ਨੂੰ ਮੁੜ ਵਾਪਰਨ ਤੋਂ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ ?

**ਕੈਪਟਨ ਅਮਰਿੰਦਰ ਸਿੰਘ** : ਮਈ, 2003 ਤੋਂ 15 ਸਤੰਬਰ, 2003 ਤੱਕ ਰਾਜ ਵਿੱਚ ਡਕੈਤੀ ਦੇ 13, ਲੁੱਟਮਾਰ ਦੇ 50, ਖੋਹਾਂ ਦੇ 181 ਅਤੇ ਚੋਰੀਆਂ ਦੇ 1,278 ਕੇਸ ਰਜਿਸਟਰ ਕੀਤੇ ਗਏ।

ਉਕਤ ਘਟਨਾਵਾਂ ਵਿੱਚ 7 ਵਿਅਕਤੀਆਂ ਦਾ ਜਾਨੀ ਨੁਕਸਾਨ ਹੋਇਆ।

ਰਾਜ ਵਿੱਚ ਦਿਨ ਅਤੇ ਰਾਤ ਸਮੇਂ ਪੁਲਿਸ ਪੈਟਰੋਲਿੰਗ ਵਧਾ ਦਿੱਤੀ ਗਈ ਹੈ ਅਤੇ ਸ਼ੱਕੀ ਚੋਰਾਂ/ਲੁਟੇਰਿਆਂ ਦੇ ਛੁਪਣ ਦੀਆਂ ਥਾਵਾਂ ਰੇਡ ਕੀਤੀਆਂ ਜਾ ਰਹੀਆਂ ਹਨ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਫੀ ਵੱਡੀ ਤਾਦਾਦ ਵਿਚ ਚੋਰੀਆਂ ਹੋਈਆਂ, ਡਾਕੇ ਪਏ ਅਤੇ ਕੁਝ ਕਤਲ ਹੋ ਕੇ ਮੌਤਾਂ ਵੀ ਹੋਈਆਂ। ਇਨ੍ਹਾਂ ਨੇ ਦੱਸਿਆ ਹੈ ਕਿ ਪੈਟਰੋਲਿੰਗ ਵਧਾ ਦਿੱਤੀ ਹੈ। ਇਹ ਠੀਕ ਕੀਤਾ ਹੈ ਲੇਕਿਨ ਕੀ ਮੁੱਖ ਮੰਤਰੀ ਜੀ ਇਸ ਹਾਊਸ ਨੂੰ ਦੱਸਣਗੇ ਕਿ ਹੁਣ ਤੱਕ ਕੁੱਲ ਕਿੰਨੇ ਮੁਲਜ਼ਮ ਅਰੈਸਟ ਹੋਏ ਅਤੇ ਕੁੱਲ ਚੋਰੀ ਹੋਈ ਰਕਮ ਵਿਚੋਂ ਕਿੰਨੀ ਰਕਮ ਰਿਕਵਰ ਕਰਕੇ ਮਾਲਕਾਂ ਨੂੰ ਵਾਪਸ ਕੀਤੀ ਗਈ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਵਾਲ ਇਨ੍ਹਾਂ ਨੇ ਪੁੱਛਿਆ ਹੈ, ਇਸ ਦੀਆਂ ਫਿਗਰਜ਼ ਤਾਂ ਇਸ ਵੇਲੇ ਮੇਰੇ ਕੋਲ ਨਹੀਂ ਕਿ ਕਿੰਨੇ ਮੁਲਜ਼ਮ ਅਰੈਸਟ ਹੋਏ ਅਤੇ ਕਿੰਨੀ

[ਮੁੱਖ ਮੰਤਰੀ]

ਰਕਮ ਵਾਪਸ ਰਿਕਵਰ ਕੀਤੀ ਗਈ ਲੇਕਿਨ ਇਨਵੈਸਟੀਗੇਸ਼ਨਜ਼ ਜ਼ਰੂਰ ਚੱਲ ਰਹੀਆਂ ਹਨ। ਇਹ 4 ਮਹੀਨਿਆਂ ਦੀ ਗੱਲ ਕਰ ਰਹੇ ਹਨ, ਮਈ ਤੋਂ ਲੈ ਕੇ ਹੁਣ ਤੱਕ। 4 ਮਹੀਨਿਆਂ ਵਿਚ ਕੇਸ ਮੁੱਕਦੇ ਤਾਂ ਹੁੰਦੇ ਨਹੀਂ ਲੇਕਿਨ ਇਨਵੈਸਟੀਗੇਸ਼ਨ ਜ਼ਰੂਰ ਹੋ ਰਹੀ ਹੈ ਅਤੇ ਕਈ ਬੰਦੇ ਗ੍ਰਿਫਤਾਰ ਵੀ ਹੋਏ ਹਨ। ਇਨ੍ਹਾਂ ਵਿਚੋਂ ਕਈ ਬੰਦੇ ਮੱਧ ਪ੍ਰਦੇਸ਼ ਤੋਂ ਬਾਵਰੀਆ ਕਬੀਲੇ ਦੇ ਵੀ ਹਨ। ਇਹ ਇਨਵੈਸਟੀਗੇਸ਼ਨ ਚੱਲ ਰਹੀ ਹੈ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, 4 ਮਹੀਨਿਆਂ ਦਾ ਸਮਾਂ ਕਾਫੀ ਹੁੰਦਾ ਹੈ। ਬਹੁਤ ਸਾਰੀਆਂ ਐਸੀਆਂ ਵਾਰਦਾਤਾਂ ਵੀ ਹੋਈਆਂ ਹਨ ਜਿਨ੍ਹਾਂ ਵਿਚ ਪੁਲਿਸ ਮੁਲਾਜ਼ਮ ਵੀ ਦੂਸਰੇ ਮੁਲਜ਼ਮਾਂ ਵਿਚ ਸ਼ਾਮਲ ਪਾਏ ਗਏ ਹਨ, ਖਾਸ ਕਰਕੇ ਲੁਧਿਆਣੇ ਜ਼ਿਲ੍ਹੇ ਵਿਚ 2-3 ਚੋਰੀਆਂ ਹੋਈਆਂ, ਜਿਨ੍ਹਾਂ ਵਿਚ ਪਿੰਡ ਵਾਲਿਆਂ ਨੇ ਮੌਕੇ ਤੇ ਉਨ੍ਹਾਂ ਨੂੰ ਫੜ ਕੇ ਪੁਲਿਸ ਦੇ ਹਵਾਲੇ ਵੀ ਕਰ ਦਿੱਤਾ। ਕੀ ਮੁੱਖ ਮੰਤਰੀ ਜੀ ਹਾਊਸ ਨੂੰ ਦੱਸਣਗੇ ਕਿ ਉਨ੍ਹਾਂ ਪੁਲਿਸ ਮੁਲਾਜ਼ਮਾਂ ਦੇ ਖਿਲਾਫ ਕੀ ਐਕਸ਼ਨ ਲਿਆ ਹੈ ਜਿਨ੍ਹਾਂ ਦੀ ਇਨ੍ਹਾਂ ਵਾਰਦਾਤਾਂ ਵਿਚ ਇਨਵਾਲਵਮੈਂਟ ਪਾਈ ਗਈ ਹੈ? ਜੇ ਐਕਸ਼ਨ ਲੈ ਲਿਆ ਗਿਆ ਹੈ, ਫਿਰ ਤਾਂ ਠੀਕ ਹੈ ਪਰੰਤੂ ਜੇ ਐਕਸ਼ਨ ਨਹੀਂ ਲਿਆ ਤਾਂ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਮੁਲਾਜ਼ਮਾਂ ਦੇ ਖਿਲਾਫ ਕੀ ਐਕਸ਼ਨ ਲਿਆ ਜਾਵੇਗਾ?

**ਮੁੱਖ ਮੰਤਰੀ** : ਅਗਰ ਕੋਈ ਇਹੋ ਜਿਹੀ ਇਨਵਾਲਵਮੈਂਟ ਪਾਈ ਜਾਂਦੀ ਹੈ ਤਾਂ ਦੋਸ਼ੀ ਮੁਲਾਜ਼ਮਾਂ ਦੇ ਖਿਲਾਫ਼ ਐਕਸ਼ਨ ਜ਼ਰੂਰ ਲਿਆ ਜਾਵੇਗਾ। ਜੇਕਰ ਕੋਈ ਪੁਲਿਸ ਵਾਲੇ ਲੋਕਾਂ ਨੂੰ ਲੁੱਟਦੇ ਹਨ ਅਤੇ ਉਨ੍ਹਾਂ ਦੀ ਇਨਵਾਲਵਮੈਂਟ ਪਾਈ ਜਾਂਦੀ ਹੈ ਤਾਂ ਉਨ੍ਹਾਂ ਦੇ ਖਿਲਾਫ ਵੀ ਐਕਸ਼ਨ ਜ਼ਰੂਰ ਲਿਆ ਜਾਵੇਗਾ। ਜਿਥੇ ਕਿਤੇ ਵੀ ਵਾਰਦਾਤਾਂ ਹੋਈਆਂ ਹਨ, ਉਥੇ ਅਰੈਸਟਸ ਜ਼ਰੂਰ ਹੋਈਆਂ ਹਨ। ਕੁਝ ਪੁਲਿਸ ਮੁਲਾਜ਼ਮ ਜੇਲ੍ਹ ਵਿਚ ਵੀ ਹਨ ਅਤੇ ਸਸਪੈਨਸ਼ਨ ਅਧੀਨ ਵੀ ਹਨ। ਉਨ੍ਹਾਂ ਦੇ ਖਿਲਾਫ ਬਕਾਇਦਾ ਕੇਸ ਚੱਲਣਗੇ ਅਤੇ ਜੋ ਵੀ ਅਦਾਲਤ ਦਾ ਫੈਸਲਾ ਹੋਵੇਗਾ, ਉਸ ਦੇ ਮੁਤਾਬਿਕ ਐਕਸ਼ਨ ਲਿਆ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈ ਸਤਿਕਾਰਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਇਹ ਪੁਆਇੰਟ ਹੈ, ਜੋ ਇਹ ਕੁਐਸਚਨ ਹੈ, ਤੁਸੀਂ ਉਸ ਦਾ ਸਪੈਸੇਫਿਕ ਉੱਤਰ ਨਹੀਂ ਦਿੱਤਾ ਹੈ। 4 ਮਹੀਨਿਆਂ ਦਾ ਸਮਾਂ ਵੀ ਤੁਸੀਂ ਆਪਣੇ ਆਪ ਦੱਸਿਆ ਹੈ। ਇਨ੍ਹਾਂ ਨੇ ਇਕ ਵੀ ਮਿਸਾਲ ਕਿਸੇ ਘਟਨਾ ਦੀ ਨਹੀਂ ਦਿੱਤੀ ਭਾਵੇਂ ਉਹ ਵੱਡੀ ਹੈ ਜਾਂ ਛੋਟੀ ਹੈ। ਕਿਤੇ ਇਹ ਨਹੀਂ ਦੱਸਿਆ ਕਿ ਫਲਾਣੇ ਕੇਸ ਵਿਚ ਐਨਾ ਪੈਸਾ ਬਰਾਮਦ ਹੋਇਆ, ਚਲਾਨ ਕੱਟਿਆ ਗਿਆ ਅਤੇ ਕੇਸ ਕੋਰਟ ਵਿਚ ਚਲਾ ਗਿਆ। ਕਿਤੇ ਇਹ ਨਹੀਂ ਦੱਸਿਆ ਕਿ ਮੁਲਾਜ਼ਮ ਜਿਹੜੇ ਵਾਰਦਾਤ ਵਿਚ ਸ਼ਾਮਲ ਹੋਏ, ਉਹ ਫਲਾਣੀ ਜੇਲ੍ਹ ਵਿਚ ਹਨ ਅਤੇ ਫਲਾਣੀ ਦਫਾ ਲਗਾ ਕੇ ਉਨ੍ਹਾਂ ਦੇ ਖਿਲਾਫ ਐਫ.ਆਈ.ਆਰ. ਦਰਜ ਕੀਤੀ ਹੈ। ਇਨ੍ਹਾਂ ਨੇ ਕੋਈ ਸਪੈਸੇਫਿਕ ਉੱਤਰ ਨਹੀਂ ਦਿੱਤਾ ਜਿਸ ਤੋਂ ਪਤਾ ਲੱਗੇ ਕਿ ਲਾਅ ਐਂਡ ਆਰਡਰ ਦੀ ਮਸ਼ੀਨਰੀ ਅਲੱਰਟ ਹੈ......

**ਮਾਨਯੋਗ ਸਪੀਕਰ** : ਤੁਸੀਂ ਕੋਈ ਸਪੈਸੇਫਿਕ ਕੁਐਸਚਨ ਪੁੱਛੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੱਲ੍ਹ ਲੁਧਿਆਣਾ ਵਿਖੇ 4 ਸਾਲਾਂ ਦੀ ਬੱਚੀ ਦਾ ਜੋ ਹਾਲ ਹੋਇਆ, ਉਹ ਤੁਹਾਨੂੰ ਵੀ ਪਤਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਅਸਲ ਇਸ਼ੂ ਨੂੰ ਕੁਝ ਹੋਰ ਹੀ ਬਣਾ ਦਿੱਤਾ ਹੈ। 4 ਸਾਲਾਂ ਦੀ ਬੱਚੀ ਵਾਲੀ ਜਿਸ ਘਟਨਾ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਇਨਕੁਰੈਕਟ ਹੈ। ਕੱਲ੍ਹ ਸਿਵਲ ਸਰਜਨ ਨੇ, ਇਕ ਪੂਰੇ ਪੈਨਲ ਨੇ ਉਸ ਕੇਸ ਵਿਚ ਇਨਵੈਸਟੀਗੇਸ਼ਨ ਕੀਤੀ ਹੈ, ਉਸ ਬੱਚੀ ਨੂੰ ਐਗਜ਼ਾਮਿਨ ਕੀਤਾ ਹੈ ਅਤੇ ਪਾਇਆ ਹੈ ਕਿ ਐਸੀ ਕੋਈ ਗੱਲ ਨਹੀਂ ਹੋਈ। ਇਹ ਐਵੇਂ ਆਪੋਜ਼ੀਸ਼ਨ ਵਾਲੇ ਇਸ ਨੂੰ ਇਸ਼ੂ ਬਣਾਈ ਜਾਂਦੇ ਹਨ। ਜਿੱਥੋਂ ਤੱਕ ਦੂਜਾ ਮਸਲਾ ਹੈ, ਅੱਜ ਮੈਂ ਤੁਹਾਨੂੰ ਇਸ ਦਾ ਸਪੈਸੇਫਿਕ ਰਿਪਲਾਈ ਨਹੀਂ ਦੇ ਸਕਦਾ ਕਿ ਕਿੰਨੇ ਰੁਪਏ ਫਲਾਣੀ ਚੋਰੀ ਦੇ ਜਾਂ ਫਲਾਣੀ ਡਕੈਤੀ ਦੇ ਵਾਪਸ ਬਰਾਮਦ ਹੋਏ ਜਾਂ ਕਿਸੇ ਲੜਕੀ ਦਾ ਬੈਗ ਖਿੱਚ ਕੇ ਕੋਈ ਲੈ ਗਿਆ ਉਸ ਵਿਚ ਫਲਾਣਾ ਬੰਦਾ ਗ੍ਰਿਫਤਾਰ ਕੀਤਾ ਹੈ, ਇਸ ਤਰ੍ਹਾਂ ਤਾਂ ਮੈਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਦੋਸ਼ੀਆਂ ਦੇ ਨਾਂ ਦੱਸਣੇ ਪੈਣਗੇ। ਲੇਕਿਨ ਇਹ ਠੀਕ ਹੈ ਕਿ ਬਰਾਮਦਗੀਆਂ ਹੋਈਆਂ ਹਨ। ਜੇਕਰ ਇਹ ਕੋਈ ਇਸ ਤਰ੍ਹਾਂ ਦੀ ਡੀਟੇਲ ਮੰਗਦੇ ਹਨ ਤਾਂ ਠੀਕ ਹੈ, ਉਹ ਅਸੀਂ ਇਨ੍ਹਾਂ ਨੂੰ ਸਰਕੂਲੇਟ ਕਰ ਦਿਆਂਗੇ..... (ਵਿਘਨ)

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਸਮੇਂ ਤੋਂ ਕਾਲੇ ਕੱਛੇ ਵਾਲਿਆਂ ਦੀ ਤਰਜ਼ ਤੇ ਡਕੈਤੀਆਂ ਹੋ ਰਹੀਆਂ ਹਨ। ਉਨ੍ਹਾਂ ਨੇ ਪਿੰਡਾਂ ਵਿੱਚ ਬਹੁਤ ਦਹਿਸ਼ਤ ਪਾਈ ਹੋਈ ਹੈ ਔਰ ਸ਼ਹਿਰਾਂ ਵਿੱਚ ਲੋਕਾਂ ਦੀਆਂ ਜਾਨਾਂ ਵੀ ਗਈਆਂ ਹਨ। ਜੋ ਇਥੇ ਸਵਾਲ ਜਵਾਬ ਚੱਲ ਰਿਹਾ ਹੈ ਉਸ ਤੋਂ ਤਾਂ ਸਾਬਤ ਹੁੰਦਾ ਹੈ ਕਿ ਅਮਨ ਸ਼ਾਂਤੀ ਦੀ, ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਸ਼ਾਇਦ ਕੰਟਰੋਲ ਵਿੱਚ ਨਹੀਂ ਹੋਣੀ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਐਸੇ ਕੇਸ ਹਨ ਹੁਸ਼ਿਆਰਪੁਰ ਵਿੱਚ, ਰੱਈਏ ਵਿੱਚ, ਸਾਰਾ ਪਰਵਾਰ ਮਾਰ ਕੇ ਸੁੱਟ ਦਿੱਤਾ। ਕੁਝ ਜ਼ਖਮੀ ਹੋ ਗਏ ਹਨ, ਉਨ੍ਹਾਂ ਦਾ ਛੇ-ਛੇ ਮਹੀਨੇ ਤੋਂ ਇਲਾਜ ਚੱਲ ਰਿਹਾ ਹੈ, ਇਲਾਜ ਕਰਵਾਉਣ ਤੇ ਬਹੁਤ ਖਰਚ ਆਉਂਦਾ ਹੈ, ਉਨ੍ਹਾਂ ਕੋਲ ਇਲਾਜ ਲਈ ਪੈਸੇ ਨਹੀਂ। ਹੋਰ ਕੇਸਾਂ ਵਿਚ ਸਰਕਾਰ ਮਦਦ ਦਿੰਦੀ ਹੈ, ਟੈਰਾਰਿਸਟਾਂ ਦੇ ਕੇਸਾਂ ਵਿੱਚ ਮੱਦਦ ਦਿੰਦੀ ਹੈ ਜੇ ਲਾਅ ਐਂਡ ਆਰਡਰ ਦੀ ਹਾਲਤ ਨਹੀਂ ਸੰਭਲਦੀ ਤਾਂ ਕੀ ਉਨ੍ਹਾਂ ਲੋਕਾਂ ਦੇ ਇਲਾਜ ਲਈ ਸਰਕਾਰ ਕੋਈ ਇੰਤਜ਼ਾਮ ਕਰੇਗੀ? ਉਨ੍ਹਾਂ ਦਾ ਸਾਰਾ ਟੱਬਰ ਲੰਮਾ ਪਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਨ੍ਹਾਂ ਦਾ ਸਵਾਲ ਹੈ ਕਿ ਇਹ ਜਿਹੜੇ ਕਾਲੇ ਕੱਛੇ ਵਾਲੇ ਗੈਂਗ ਹਨ, ਇਹ ਹਰ ਸਾਲ ਡਾਰਕ ਫੇਸ ਵਿੱਚ ਆਉਂਦੇ ਹਨ। ਇਹ ਮੱਧ ਪ੍ਰਦੇਸ਼ ਤੋਂ ਆਉਂਦੇ ਹਨ, ਪਾਧਰੀ ਹਨ, ਬਾਵਰੀਏ ਹਨ। ਪਿਛਲੇ ਸਾਲ 26-27 ਗੈਂਗ ਆਏ ਸਨ ਔਰ ਉਨ੍ਹਾਂ ਨੂੰ ਅਰੈਸਟ ਕੀਤਾ ਗਿਆ ਹੈ ਅਤੇ ਉਹ ਅੰਡਰ ਪੁਲਿਸ ਕਸਟਡੀ ਹਨ। ਜਿੱਥੋਂ ਤੱਕ ਉਨ੍ਹਾਂ ਲੋਕਾਂ ਤੇ ਵਾਰ ਹੋਇਆ ਹੈ ਔਰ ਬੰਦੇ ਜ਼ਖਮੀ ਹੋਏ ਹਨ, ਜੇਕਰ ਇਹ ਕੋਈ ਸਪੈਸੇਫਿਕ ਦੱਸ ਦੇਣ ਤਾਂ ਅਸੀਂ ਹਮੇਸ਼ਾ ਹੈਲਪ ਕਰਦੇ ਹਾਂ। ਕਾਂਗਰਸ ਗੌਰਮਿੰਟ ਜਦੋਂ ਵੀ ਕੋਈ ਅਜਿਹਾ ਵਾਕਿਆਤ ਹੁੰਦਾ ਹੈ ਅਸੀਂ ਪੂਰੀ ਤਰ੍ਹਾਂ ਪੂਰੇ ਜ਼ੋਰ ਨਾਲ ਉਨ੍ਹਾਂ ਦੀ ਸਪੋਰਟ ਕਰਦੇ ਹਾਂ, ਹਮਦਰਦੀ ਕਰਦੇ ਹਾਂ। ਅਗਰ ਇਹ ਕੋਈ ਦੱਸ ਦੇਣ ਤਾਂ ਅਸੀਂ ਉਨ੍ਹਾਂ ਦੀ ਹੈਲਪ ਕਰ ਦਿਆਂਗੇ।

## ਭੁੱਚੋ ਮੰਡੀ ਵਿਖੇ ਨਵੀਂ ਅਨਾਜ ਮੰਡੀ ਸਥਾਪਿਤ ਕਰਨਾ

***585. ਸਰਦਾਰ ਗੁਰਾ ਸਿੰਘ ਤੁੰਗਵਾਲੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਭੁੱਚੋ ਮੰਡੀ ਵਿਖੇ ਨਵੀਂ ਅਨਾਜ ਮੰਡੀ ਸਥਾਪਿਤ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਹਾਂ ਜੀ। ਇਸ ਬਾਰੇ ਕੋਈ ਨਿਸ਼ਚਿਤ ਸਮਾਂ ਨਹੀਂ ਦੱਸਿਆ ਜਾ ਸਕਦਾ, ਫਿਰ ਵੀ ਅਨਾਜ ਮੰਡੀ ਜਲਦੀ ਤੋਂ ਜਲਦੀ ਸਥਾਪਿਤ ਕੀਤੇ ਜਾਣ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਗੁਰਾ ਸਿੰਘ ਤੁੰਗਵਾਲੀ :** ਸਪੀਕਰ ਸਾਹਿਬ, ਜੋ ਭੁੱਚੋ ਮੰਡੀ ਹੈ, ਇਹ ਇੱਕ ਪੁਰਾਣੀ ਦਾਣਾ ਮੰਡੀ ਹੈ ਅਤੇ ਇਹ ਬਹੁਤ ਛੋਟੀ ਹੈ। ਕਿਸਾਨਾਂ ਨੂੰ ਉਥੇ ਆਪਣੀਆਂ ਜਿਨਸਾਂ ਰੱਖਣ ਵਾਸਤੇ ਬਹੁਤ ਦਿੱਕਤ ਪੇਸ਼ ਆਉਂਦੀ ਹੈ। ਕੀ ਖੇਤੀਬਾੜੀ ਮੰਤਰੀ ਜੀ ਸਦਨ ਵਿੱਚ ਇਹ ਵਿਸ਼ਵਾਸ ਦਿਵਾਉਣਗੇ ਅਤੇ ਇਹ ਅਨਾਜ ਮੰਡੀ ਸਮਾਂ-ਬੱਧ ਕਰਕੇ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਲੋੜ ਨੂੰ ਮੁੱਖ ਰੱਖਦੇ ਹੋਏ ਅਸੀਂ ਪੂਰੀ ਕਾਰਵਾਈ ਕਰਾਂਗੇ ਅਤੇ ਕਾਰਵਾਈ ਵਿੱਚ ਕੋਈ ਢਿੱਲ ਨਹੀਂ ਵਰਤੀ ਜਾਵੇਗੀ। ਅਸੀਂ ਆਪਣੇ ਦਿਲ ਤੋਂ ਕਾਰਵਾਈ ਕਰਾਂਗੇ ਤਾਂ ਕਿ ਕੋਈ ਫਾਲਤੂ ਸਮਾਂ ਨਾ ਲੱਗੇ।

---

## ਜੇਮਜ਼-ਸੀ. ਬੇਫੋਰਡ ਮਸ਼ੀਨਾਂ ਦੀ ਖਰੀਦ

***608. ਕੈਪਟਨ ਬਲਬੀਰ ਸਿੰਘ ਬਾਠ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਿਭਾਗ ਦੁਆਰਾ ਕੋਈ ਜੇ.ਸੀ.ਬੀ. ਮਸ਼ੀਨਾਂ ਖਰੀਦੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ—

(ੳ) ਤਾਂ ਖਰੀਦੀਆਂ ਗਈਆਂ ਮਸ਼ੀਨਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਮਸ਼ੀਨ ਤੇ ਖਰਚ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ;

(ਅ) ਕੀ ਅਜਿਹੀਆਂ ਮਸ਼ੀਨਾਂ ਦੁਆਰਾ ਕੋਈ ਕੰਮ, ਜੇਕਰ ਕੋਈ ਹੋਵੇ, ਕੀਤਾ ਗਿਆ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਹਾਂ ਜੀ।

(i) ਸਾਲ 2001 ਵਿੱਚ ਪੂਰਵਲੀ ਸਰਕਾਰ ਦੇ ਸਮੇਂ ਦੌਰਾਨ 103 ਜੇ.ਸੀ.ਬੀ. ਮਸ਼ੀਨਾਂ 13,24,962 ਰੁਪਏ ਪ੍ਰਤੀ ਮਸ਼ੀਨ ਦੇ ਹਿਸਾਬ ਨਾਲ ਖਰੀਦੀਆਂ ਗਈਆਂ ਸਨ।

(ii) ਹਾਂ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਭੈਣ ਜੀ ਤੋਂ ਜਾਣਨਾ ਚਾਹਾਂਗਾ ਕਿ 103 ਜੇ.ਸੀ.ਬੀ. ਮਸ਼ੀਨਾਂ ਖਰੀਦੀਆਂ ਗਈਆਂ ਜਿਨ੍ਹਾਂ ਦੀ ਕੀਮਤ ਤਕਰੀਬਨ 13.5 ਕਰੋੜ ਰੁਪਿਆ ਬਣਦੀ ਹੈ। ਇੰਨਾ ਪੈਸਾ ਖਰਚ ਕਰਕੇ, ਇੰਨੀ ਵੱਡੀ ਇਨਵੈਸਟਮੈਂਟ ਕਰਕੇ ਕੀ ਇਨ੍ਹਾਂ ਮਸ਼ੀਨਾਂ ਤੋਂ ਕੋਈ ਫਾਇਦਾ ਉਠਾਇਆ ਗਿਆ? ਮਾਇਕ ਤੌਰ ਤੇ ਕਿੰਨੇ ਪੈਸੇ ਦਾ ਕੰਮ ਕੀਤਾ ਗਿਆ ਅਤੇ ਕੀ ਇਨ੍ਹਾਂ ਮਸ਼ੀਨਾਂ ਵਾਸਤੇ ਕੋਈ ਡਰਾਈਵਰ ਰੱਖੇ ਗਏ। ਤੀਜੀ ਗੱਲ ਇਸ ਦੇ ਨਾਲ ਹੀ ਸਬੰਧਤ ਹੈ, ਉਹ ਮੈਂ ਇਨ੍ਹਾਂ ਕੋਲੋਂ ਜਾਣਨਾ ਚਾਹਾਂਗਾ ਕਿ ਇਨ੍ਹਾਂ ਮਸ਼ੀਨਾਂ ਤੋਂ ਪਿਛਲੇ ਦੋ ਸਾਲਾਂ ਵਿਚ ਕੰਮ ਦੇ ਹਿਸਾਬ ਨਾਲ ਕੀ ਕੰਮ ਲਿਆ ਗਿਆ ਅਤੇ ਕਿੰਨਾ ਕੰਮ ਲਿਆ ਗਿਆ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਕੀਤੀ ਹੈ ਇਹ ਬਿਲਕੁਲ ਠੀਕ ਹੈ। ਇਹ ਮਸ਼ੀਨਾਂ ਦੋ ਤਿੰਨ ਕਿਸ਼ਤਾਂ ਵਿੱਚ ਖਰੀਦੀਆਂ ਗਈਆਂ। ਇਸ ਦੀ ਲੋੜ ਨੂੰ, ਇਸ ਦੀ ਯੂਟੇਲਾਈਜੇਸ਼ਨ ਨੂੰ ਅਤੇ ਇਸ ਨੂੰ ਚਲਾਉਣ ਵਾਸਤੇ ਪਹਿਲਾਂ ਕੋਈ ਧਿਆਨ ਵਿੱਚ ਨਹੀਂ ਰੱਖਿਆ ਗਿਆ। ਪਹਿਲਾਂ ਕਿਹਾ ਗਿਆ ਕਿ 10 ਚਾਹੀਦੀਆਂ ਹਨ, ਫਿਰ ਕਿਹਾ ਗਿਆ ਕਿ 13 ਚਾਹੀਦੀਆਂ ਹਨ ਫਿਰ ਗਿਣਤੀ 103 ਤੇ ਗੱਲ ਆ ਗਈ। ਸਪੀਕਰ ਸਾਹਿਬ, ਇਹ ਇਕ ਤਰ੍ਹਾਂ ਨਾਲ ਸਪੈਸ਼ਲ ਖਾਸ ਮਸ਼ੀਨ ਹੁੰਦੀ ਹੈ ਅਤੇ ਹਰ ਡਰਾਈਵਰ ਇਸ ਨੂੰ ਚਲਾ ਨਹੀਂ ਸਕਦਾ . . . ਜਦੋਂ ਇਨ੍ਹਾਂ ਨੂੰ ਚਲਾਉਣ ਵਾਸਤੇ ਡਰਾਈਵਰਾਂ ਦੀ ਭਰਤੀ ਕੀਤੀ ਗਈ ਤਾਂ ਉਹ ਡਰਾਈਵਰ ਅਨਟਰੇਂਡ ਸਨ, ਜਿਨ੍ਹਾਂ ਬਾਰੇ ਬਾਅਦ ਵਿਚ ਪਤਾ ਲੱਗਾ ਅਤੇ ਜਿਨ੍ਹਾਂ ਦੀ ਭਰਤੀ ਦਾ ਰਿਕਾਰਡ ਅਜੇ ਵੀ ਵਿਜੀਲੈਂਸ ਕੋਲ ਪਿਆ ਹੈ, ਜਿਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਇਨ੍ਹਾਂ ਮਸ਼ੀਨਾਂ ਨੂੰ ਕਿਵੇਂ ਚਲਾਉਣਾ ਹੈ। ਲੇਕਿਨ ਅਸੀਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਕਿ ਗੌਰਮਿੰਟ ਦਾ ਪੈਸਾ ਖਰਚ ਹੋਇਆ ਹੈ ਅਤੇ ਉਨ੍ਹਾਂ ਮਸ਼ੀਨਾਂ ਤੋਂ ਪੂਰਾ ਫਾਇਦਾ ਲਿਆ ਜਾਵੇ, ਪਹਿਲਾਂ ਉਹ ਮਸ਼ੀਨਾਂ ਇਥੇ ਖੜੀਆਂ ਸਨ ਪਰ ਅਸੀਂ ਹੁਣ ਉਨ੍ਹਾਂ ਨੂੰ ਜ਼ਿਲ੍ਹਿਆਂ ਵਿਚ ਭੇਜਿਆ ਹੈ ਅਤੇ ਉਸ਼ੇ ਏ.ਡੀ.ਸੀਜ਼ ਕੋਲ, ਜਿਨ੍ਹਾਂ ਕੋਲ ਜ਼ਿਲ੍ਹਾ ਪ੍ਰੀਸ਼ਦਾਂ ਦਾ ਕੰਮ ਵੀ ਹੈ, ਅਸੀਂ ਉਨ੍ਹਾਂ ਨੂੰ ਇੰਪਾਵਰ ਕਰ ਰਹੇ ਹਾਂ ਕਿ ਜਿਥੇ ਕਿਤੇ ਵੀ ਪੁੱਟ-ਪੁਟਾਈ ਦਾ ਕੰਮ ਹੋਵੇ, ਸੜਕਾਂ ਤੇ ਮਿੱਟੀ ਪਾਉਣ ਦਾ ਕੰਮ ਹੋਵੇ। ਡਿਪਟੀ ਕਮਿਸ਼ਨਰ ਚਾਹੇ ਆਪਣੇ ਮਹਿਕਮਿਆਂ ਤੋਂ ਟਰੇਂਡ ਡਰਾਈਵਰ ਲੈ ਲੇਣ। ਜੇਕਰ ਨਹੀਂ ਮਿਲਦੇ ਤਾਂ ਡਰਾਈਵਰਾਂ ਨੂੰ ਸਪੈਸ਼ਲ ਟਰੇਨਿੰਗ ਦੇ ਕੇ ਉਨ੍ਹਾਂ ਨੂੰ ਇਸ ਕੰਮ ਵਾਸਤੇ ਲਗਾਉਣ। ਹੁਣ ਇਹ ਮਸ਼ੀਨਾਂ ਚਲ ਰਹੀਆਂ ਹਨ। ਹਰੇਕ ਬਲਾਕ ਵਿਚ ਘੱਟੋ ਘੱਟ ਇਕ ਮਸ਼ੀਨ ਖੜੀ ਹੈ। ਜਿਥੇ ਕਿਤੇ ਛੋਟੇ ਬਲਾਕ ਹਨ, ਉਨ੍ਹਾਂ ਨੂੰ 2-3 ਨੂੰ ਇਕੱਠੇ ਜੋੜਿਆ ਗਿਆ ਹੈ। ਮੇਰੇ ਕੋਲ ਲਿਸਟ ਅਵੇਲਏਬਲ ਹੈ ਅਤੇ ਜ਼ਿਲ੍ਹਿਆਂ ਦਾ ਪੂਰਾ ਰਿਕਾਰਡ ਹੈ। ਮੈਂਬਰ ਸਾਹਿਬ ਨੂੰ ਇਹ ਲਿਸਟ ਮਿਲ ਗਈ ਹੋਵੇਗੀ। ਜੇਕਰ ਉਹ ਕਿਸੇ ਖਾਸ ਜਗ੍ਹਾ ਬਾਰੇ ਪੁੱਛਣਾ ਚਾਹੁੰਦੇ ਹਨ ਤਾਂ ਮੈਂ ਦੱਸ ਸਕਦੀ ਹਾਂ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਨੂੰ ਕਾਪੀ ਨਹੀਂ ਮਿਲੀ। ਦੂਸਰਾ ਜਿਹੜੀ ਗੱਲ ਮੈਂ ਹਾਈ-ਲਾਈਟ ਕਰਨਾ ਚਾਹੁੰਦਾ ਹਾਂ ਅਤੇ ਮੈਡਮ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਸ਼ੀਨਾਂ ਪਿੰਡਾਂ ਵਿਚ ਸੜਕਾਂ ਬਣਾਉਣ ਵਾਸਤੇ, ਮਿੱਟੀ ਪਾਉਣ ਲਈ ਖਰੀਦੀਆਂ ਗਈਆਂ ਸਨ ਕਿਉਂਕਿ ਪਿੰਡਾਂ ਵਿਚ ਲੋਕ ਮਿੱਟੀ ਨਹੀਂ ਸਨ ਪਾਉਂਦੇ। ਸੜਕਾਂ ਤੇ ਬਰਮ ਬਣਾਉਣ ਵਾਸਤੇ ਵੀ ਕੰਮ ਲਿਆ ਜਾਣਾ ਸੀ। ਸਭ ਤੋਂ ਅਹਿਮ ਗੱਲ ਇਹ ਹੈ ਕਿ ਪਿੰਡਾਂ ਵਿਚ ਛੱਪੜਾਂ ਤੇ ਲੋਕ ਕਬਜ਼ਾ ਕਰੀ ਜਾ ਰਹੇ ਸਨ ......

**ਮਾਨਯੋਗ ਸਪੀਕਰ :** ਤੁਸੀਂ ਸੁਜੈਸ਼ਨ ਨਾ ਦਿਓ, ਸਵਾਲ ਪੁੱਛੋ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਸਵਾਲ ਤੇ ਹੀ ਆਉਣ ਲੱਗਾ ਹਾਂ। ਕੀ ਕਬਜ਼ੇ ਰੋਕਣ ਲਈ ਛੱਪੜਾਂ ਦੀ ਖੁਦਾਈ ਦਾ ਕੋਈ ਕੰਮ ਇਨ੍ਹਾਂ ਮਸ਼ੀਨਾਂ ਤੋਂ ਲਿਆ ਗਿਆ ਹੈ ਜਾਂ ਨਹੀਂ ?

**ਮੰਤਰੀ :** ਮੈਂ ਪਹਿਲਾਂ ਹੀ ਦੱਸ ਚੁੱਕੀ ਹਾਂ ਕਿ ਪਿੰਡਾਂ ਦੇ ਵਿਕਾਸ ਦਾ ਕੰਮ ਜਿਸ ਦੇ ਵਿਚ ਛੱਪੜਾਂ ਵਗੈਰਾ ਦੀ ਖੁਦਾਈ ਦਾ ਕੰਮ ਵੀ ਸ਼ਾਮਲ ਹੈ, ਉਨ੍ਹਾਂ ਕੰਮਾਂ ਲਈ ਮਸ਼ੀਨਾਂ ਨੂੰ ਵਰਤੋਂ ਵਿਚ ਲਿਆਉਣ ਲਈ ਹੀ ਇਨ੍ਹਾਂ ਨੂੰ ਜਿਲ੍ਹਿਆਂ ਵਿਚ ਭੇਜਿਆ ਗਿਆ ਹੈ। ਪਹਿਲਾਂ ਇਹ ਚੰਡੀਗੜ੍ਹ ਖੜੀਆਂ ਸਨ। ਉਨ੍ਹਾਂ ਨੂੰ ਹਰ ਥਾਂ ਤੇ ਭੇਜਿਆ ਹੈ ਤਾਂ ਕਿ ਪਿੰਡਾਂ ਦੇ ਵਿਕਾਸ ਦੀ ਪਲਾਨ ਜਿਹੜੀ ਕਿ ਸਰਕਾਰ ਨੇ ਬਣਾਈ ਹੈ, ਜਿਨ੍ਹਾਂ ਵਿਚ ਮੇਜਰ ਤੌਰ ਤੇ ਪੁੱਟ-ਪੁਟਾਈ ਦਾ ਕੰਮ ਸ਼ਾਮਲ ਹੈ, ਵਾਸਤੇ ਇਹ ਮਸ਼ੀਨਾਂ ਯੂਜ਼ ਕੀਤੀਆਂ ਜਾ ਸਕਣ।

---

## ਰਾਏਕੋਟ ਵਿਖੇ ਸੀਵਰੇਜ ਸਿਸਟਮ ਵਿਛਾਉਣਾ

***584. ਸਰਦਾਰ ਰਣਜੀਤ ਸਿੰਘ ਤਲਵੰਡੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਿਉਂਸਪਲ ਕੌਂਸਲ, ਰਾਏਕੋਟ ਦੁਆਰਾ ਰਾਏਕੋਟ ਸ਼ਹਿਰ ਵਿਚ ਸੀਵਰੇਜ ਸਿਸਟਮ ਵਿਛਾਉਣ ਦੀ ਤਾਜ਼ਾ ਸਥਿਤੀ ਕੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੀਵਰੇਜ ਸਿਸਟਮ ਨੂੰ ਵਿਛਾਉਣ ਦੇ ਕੰਮ ਲਈ ਮਿਉਂਸਪਲ ਕੌਂਸਲ ਨੂੰ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਤੋਂ ਕੋਈ ਬਰਾਬਰ (ਮੈਚਿੰਗ) ਦੀ ਗ੍ਰਾਂਟ ਪ੍ਰਾਪਤ ਹੋਈ ਹੈ ਅਤੇ ਉਕਤ ਕੰਮ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ :** (ੳ) ਰਾਏਕੋਟ ਸ਼ਹਿਰ ਵਿਚ ਸੀਵਰੇਜ ਦਾ ਕੰਮ ਚਲ ਰਿਹਾ ਹੈ। 10 ਕਿਲੋਮੀਟਰ ਬਰਾਂਚ ਸੀਵਰ ਅਤੇ 1.40 ਕਿਲੋਮੀਟਰ ਮੇਨ ਸੀਵਰ 159.33 ਲੱਖ ਰੁਪਏ ਦੀ ਲਾਗਤ ਨਾਲ ਮੁਕੰਮਲ ਕੀਤਾ ਜਾ ਚੁੱਕਾ ਹੈ।

(ਅ) ਨਹੀਂ ਜੀ। ਬਾਕੀ ਰਹਿੰਦਾ ਕੰਮ ਫੰਡ ਪ੍ਰਾਪਤ ਹੋਣ ਦੀ ਸਥਿਤੀ ਵਿੱਚ ਇੱਕ ਸਾਲ ਵਿੱਚ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਰਣਜੀਤ ਸਿੰਘ ਤਲਵੰਡੀ :** ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਹੁਣ ਤੱਕ ਰਾਏਕੋਟ ਵਿਚ ਕਿੰਨਾਂ ਸੀਵਰੇਜ ਪੈ ਚੁੱਕਾ ਹੈ ਅਤੇ ਇਹ ਕੰਮ ਸ਼ੁਰੂ ਹੀ ਕਿਉਂ ਕੀਤਾ ਗਿਆ ਜੇਕਰ ਇਸ ਨੂੰ ਪੂਰਾ ਨਹੀਂ ਕੀਤਾ ਜਾਣਾ ਸੀ। ਉਥੇ ਸਾਰਾ ਸ਼ਹਿਰ ਗੰਦਗੀ ਨਾਲ ਭਰਿਆ ਪਿਆ ਹੈ। ਡੇਂਗੂ ਵਰਗੀਆਂ ਬਿਮਾਰੀਆਂ ਫੈਲਣ ਦਾ ਖਤਰਾ ਬਣਿਆ ਹੋਇਆ ਹੈ। ਦੂਸਰਾ ਇਨ੍ਹਾਂ ਨੇ ਜਵਾਬ ਵਿਚ ਦੱਸਿਆ ਹੈ ਕਿ ਜਦੋਂ ਮੈਚਿੰਗ ਗਰਾਂਟ ਆਵੇਗੀ ਤਾਂ ਕੰਮ ਪੂਰਾ ਕਰਵਾ ਦਿੱਤਾ ਜਾਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੈਚਿੰਗ ਗਰਾਂਟ ਕਦੋਂ ਮਿਲੇਗੀ ਕਿਉਂਕਿ ਉਦੋਂ ਤੱਕ ਤਾਂ ਲੱਖਾਂ ਲੋਕ ਬੀਮਾਰ ਪੈ ਜਾਣਗੇ ?

**ਮੰਤਰੀ** : ਮੈਂ ਜਵਾਬ ਵਿੱਚ ਦੱਸਿਆ ਹੈ ਕਿ 1.4 ਕਿਲੋਮੀਟਰ ਮੇਨ ਸੀਵਰ ਪਾਇਆ ਜਾ ਚੁੱਕਾ ਹੈ ਅਤੇ 10 ਕਿਲੋਮੀਟਰ ਬ੍ਰਾਂਚ ਸੀਵਰ ਦੀਆਂ ਲਾਈਨਾਂ ਪਾਈਆਂ ਗਈਆਂ ਹਨ। ਬਾਕੀ ਪੈਸਾ ਉਪਲਬਧ ਹੋਣ ਤੇ ਪਾ ਦਿਤਾ ਜਾਵੇਗਾ। ਸਾਨੂੰ 43 ਲੱਖ ਰੁਪਏ ਦੀ ਲੋੜ ਹੈ। ਅਸੀਂ ਸੀਵਰ ਇਸ ਲਈ ਪਾਇਆ ਹੈ ਤਾਂ ਕਿ ਸ਼ਹਿਰ ਦੀ ਗੰਦਗੀ ਦੂਰ ਹੋ ਸਕੇ ਅਤੇ ਅਸੀਂ ਇਹ ਚੰਗਾ ਕੰਮ ਕੀਤਾ ਹੈ ਕਿਉਂਕਿ ਅਸੀਂ ਸ਼ਹਿਰ ਦੀ ਗੰਦਗੀ ਦੂਰ ਕਰਨਾ ਚਾਹੁੰਦੇ ਹਾਂ।

**ਸਰਦਾਰ ਰਣਜੀਤ ਸਿੰਘ ਤਲਵੰਡੀ** : ਸਪੀਕਰ ਸਾਹਿਬ, ਕੰਮ ਤਾਂ ਠੀਕ ਹੈ ਅਤੇ ਇਰਾਦੇ ਵੀ ਠੀਕ ਹਨ ਲੇਕਿਨ ਮੈਚਿੰਗ ਗਰਾਂਟ ਕਦੋਂ ਤੱਕ ਮਿਲ ਜਾਵੇਗੀ ਅਤੇ ਕਦੋਂ ਤੱਕ ਇਹ ਕੰਮ ਪੂਰਾ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਉਪਰਾਲੇ ਕਰ ਰਹੇ ਹਾਂ ਅਤੇ ਜਦੋਂ ਵੀ ਪੈਸੇ ਮਿਲੇ, ਇਹ ਕੰਮ ਪੂਰਾ ਹੋ ਜਾਵੇਗਾ।

**ਮਾਨਯੋਗ ਸਪੀਕਰ** : ਪੈਸੇ ਮਿਲਣ ਤੇ ਹੀ ਕੰਮ ਹੋਵੇਗਾ। ਅਗਲਾ ਪ੍ਰਸ਼ਨ।

---

## ਫਿਰੋਜ਼ਪੁਰ ਸ਼ਹਿਰ ਵਿਚ ਟਿਊਬਵੈੱਲਾਂ ਦਾ ਕੰਮ ਨਾ ਕਰਨਾ

***588. ਸਰਦਾਰ ਸੁਖਪਾਲ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿਛਲੇ ਛੇ ਮਹੀਨਿਆ ਤੋਂ ਜ਼ਿਆਦਾ ਸਮੇਂ ਲਈ ਫਿਰੋਜ਼ਪੁਰ ਸ਼ਹਿਰ ਵਿਚ ਲਗਾਏ ਗਏ 22 ਟਿਊਬਵੈੱਲਾਂ ਵਿਚੋਂ, 5 ਟਿਊਬਵੈੱਲ ਪੀਣ ਵਾਲੇ ਪਾਣੀ ਦੀ ਸਪਲਾਈ ਨਹੀਂ ਕਰ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕੀ ਕਾਰਣ ਹਨ ਅਤੇ ਇਨ੍ਹਾਂ ਦੇ ਕਦੋਂ ਤੱਕ ਚਾਲੂ ਹੋ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ** : 22 ਟਿਊਬਵੈੱਲਾਂ ਵਿਚੋਂ, 6 ਟਿਊਬਵੈੱਲ ਖਰਾਬ ਸਨ, ਇਨ੍ਹਾਂ ਵਿੱਚੋਂ 5 ਟਿਊਬਵੈਲ ਠੀਕ ਕਰਕੇ ਚਾਲੂ ਕਰ ਦਿੱਤੇ ਗਏ ਸਨ। ਸਿਰਫ ਇਕ ਟਿਊਬਵੈੱਲ ਛੇ ਮਹੀਨੇ ਤੋਂ ਵੱਧ ਅਰਸੇ ਲਈ ਖਰਾਬ ਰਿਹਾ ਅਤੇ ਇਹ ਟਿਊਬਵੈੱਲ 25 ਸਤੰਬਰ, 2003 ਤੱਕ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਤਿੰਨ ਟਿਊਬਵੈੱਲ ਅੱਜ ਵੀ ਬੰਦ ਪਏ ਹਨ। ਪਲੈਨਿੰਗ ਬੋਰਡ ਦੀ ਮੀਟਿੰਗ ਵਿੱਚ, ਜਿਸ ਦੇ ਚੇਅਰਮੈਨ ਸਰਦਾਰ ਪ੍ਰਤਾਪ ਸਿੰਘ ਬਾਜਵਾ, ਮੰਤਰੀ ਜੀ ਹਨ, ਵੀ ਇਹ ਪਾਸ ਕੀਤਾ ਗਿਆ ਸੀ ਕਿ ਇਹ ਟਿਊਬਵੈੱਲਾਂ ਨੂੰ ਚਾਲੂ ਕਰਾਉਣ ਲਈ ਲੋਕਲ ਬਾਡੀਜ਼ ਵਿਭਾਗ ਨੂੰ ਕਿਹਾ ਜਾਵੇ। ਸਪੀਕਰ ਸਾਹਿਬ, ਸਰਕਾਰ ਨੇ ਜਿਹੜੇ ਪੈਸੇ ਇਨ੍ਹਾਂ ਦੀ ਮੁਰੰਮਤ ਲਈ ਦਿਤੇ ਹਨ ਉਹ ਕਿਧਰੇ ਹੋਰ ਯੂਟੇਲਾਈਜ਼ ਕੀਤੇ ਜਾ ਰਹੇ ਹਨ ਅਤੇ ਇਹ ਤਿੰਨ ਟਿਊਬਵੈੱਲ ਅੱਜ ਵੀ ਬੰਦ ਪਏ ਹਨ। ਸਪੀਕਰ ਸਾਹਿਬ, ਪੀਣ ਵਾਲੇ ਪਾਣੀ ਨੂੰ ਪ੍ਰਾਇਆਰਟੀ ਦਿਤੀ ਜਾਣੀ ਚਾਹੀਦੀ ਹੈ ਕਿਉਂਕਿ ਹਰ ਇਨਸਾਨ ਲਈ ਇਹ ਬਹੁਤ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਪੀਣ ਵਾਲੇ ਪਾਣੀ ਦੀ ਜ਼ਰੂਰਤ ਨੂੰ ਜ਼ਰੂਰ ਸਮਝਣਾ ਚਾਹੀਦਾ ਹੈ ਅਤੇ ਸਰਕਾਰ ਵਲੋਂ ਇਸ ਦੀ

[ **ਸਰਦਾਰ ਸੁਖਪਾਲ ਸਿੰਘ**]

ਇਨਕੁਆਰੀ ਕਰਵਾਈ ਜਾਵੇ ਕਿ ਇਹ ਤਿੰਨ ਟਿਊਬਵੈੱਲ ਅੱਜ ਵੀ ਕਿਉਂ ਬੰਦ ਪਏ ਹਨ। ਸਪੀਕਰ ਸਾਹਿਬ, ਸਰਕਾਰ ਵਲੋਂ 75.00 ਲੱਖ ਰੁਪਏ ਮਿਊਂਸਪਲ ਕਮੇਟੀ, ਫਿਰੋਜ਼ਪੁਰ ਨੂੰ ਦਿਤੇ ਗਏ ਹਨ ਅਤੇ ਉਹ ਸਾਰਾ ਪੈਸਾ ਗਲਤ ਥਾਵਾਂ ਤੇ ਖਰਚ ਕੀਤਾ ਜਾ ਰਿਹਾ ਹੈ ਅਤੇ ਮਿਊਂਸਪਲ ਲਿਮਟ ਤੋਂ ਬਾਹਰ ਦੇ ਏਰੀਏ ਵਿੱਚ ਖਰਚ ਕੀਤਾ ਜਾ ਰਿਹਾ ਹੈ। ਮੈਂ ਮੰਤਰੀ ਜੀ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਇਹ ਤਿੰਨੇ ਟਿਊਬਵੈੱਲ ਕਦੋਂ ਤੱਕ ਚਾਲੂ ਕਰ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਪਹਿਲਾ ਮੌਕਾ ਹੈ ਕਿ 75 ਲੱਖ ਰੁਪਏ ਮਿਊਂਸਪਲ ਕਮੇਟੀ, ਫਿਰੋਜ਼ਪੁਰ ਨੂੰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਗਰਾਂਟ ਦਿਤੀ ਹੈ ਤਾਂ ਕਿ ਉਹ ਆਪਣਾ ਕੰਮ ਚਲਾ ਸਕੇ। ਜਿੱਥੇ ਤੱਕ ਟਿਊਬਵੈੱਲਾਂ ਦਾ ਸਵਾਲ ਹੈ ਮੈਂ ਪਹਿਲਾਂ ਵੀ ਦੱਸ ਚੁੱਕਿਆਂ ਹਾਂ ਕਿ 6 ਵਿਚੋਂ 5 ਟਿਊਬਵੈੱਲ ਪਹਿਲਾਂ ਹੀ ਚਾਲੂ ਕਰ ਦਿਤੇ ਗਏ ਹਨ ਅਤੇ ਇਕ ਹੁਣ ਕਰ ਦਿਤਾ ਹੈ ਅਤੇ 6 ਟਿਊਬਵੈੱਲ ਹੀ ਚਲ ਰਹੇ ਹਨ ਅਤੇ ਪਾਣੀ ਦੀ ਸਪਲਾਈ ਦੀ ਉਥੇ ਕੋਈ ਸਮੱਸਿਆ ਨਹੀਂ ਹੈ ਅਤੇ ਠੀਕ ਹੈ। ਮੈਂ ਹਾਊਸ ਵਿੱਚ ਕਹਿ ਰਿਹਾ ਹਾਂ ਕਿ ਟਿਊਬਵੈੱਲ ਠੀਕ ਕੰਮ ਕਰ ਰਹੇ ਹਨ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਜਿਹੜੀ 75 ਲੱਖ ਰੁਪਏ ਦੀ ਗਰਾਂਟ ਮਿਊਂਸਪਲ ਕਮੇਟੀ, ਫਿਰੋਜ਼ਪੁਰ ਨੂੰ ਦਿਤੀ ਗਈ ਹੈ, ਉਸ ਦੀ ਇਨਕੁਆਰੀ ਕਰਵਾਈ ਜਾਵੇ ਕਿ ਉਹ ਕਿਥੇ-ਕਿਥੇ ਵਰਤੀ ਗਈ ਹੈ ਕਿਉਂਕਿ ਉਹ ਸਾਰਾ ਪੈਸਾ ਮਿਸਯੂਜ਼ ਹੋ ਰਿਹਾ ਹੈ ਅਤੇ ਮਿਊਂਸਪਲ ਲਿਮਟ ਤੋਂ ਬਾਹਰ ਦੇ ਇਲਾਕੇ ਵਿੱਚ ਖਰਚ ਹੋ ਰਿਹਾ ਹੈ। ਇਸ ਲਈ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ 75 ਲੱਖ ਰੁਪਏ ਦੀ ਜੋ ਗਰਾਂਟ ਮਿਊਂਸਪਲ ਕਮੇਟੀ ਨੂੰ ਦਿਤੀ ਗਈ ਹੈ ਇਹ ਪੈਸਾ ਪਲਾਨਿੰਗ ਬੋਰਡ ਵਿੱਚ ਗਿਆ ਹੈ ਅਤੇ ਉਥੋਂ ਦੀ ਮਿਊਂਸਪਲ ਕਮੇਟੀ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਜਿਹੜੀਆਂ-ਜਿਹੜੀਆਂ ਸਕੀਮਾਂ ਡਿਪਟੀ ਕਮਿਸ਼ਨਰ ਨੂੰ ਦਿਤੀਆਂ ਹਨ, ਉਨ੍ਹਾਂ ਦੇ ਮੁਤਾਬਿਕ ਹੀ ਡਿਪਟੀ ਕਮਿਸ਼ਨਰ ਵਲੋਂ ਪੈਸਾ ਰਲੀਜ਼ ਕੀਤਾ ਜਾਂਦਾ ਹੈ ਅਤੇ ਰਲੀਜ਼ ਕੀਤਾ ਗਿਆ ਪੈਸਾ ਕੇਵਲ ਉਨ੍ਹਾਂ ਸਕੀਮਾਂ ਤੇ ਹੀ ਖਰਚ ਕੀਤਾ ਜਾ ਸਕਦਾ ਹੈ। ਪੈਸੇ ਦੀ ਗਲਤ ਵਰਤੋਂ ਬਾਰੇ ਕੋਈ ਗੱਲ ਮੇਰੇ ਨੋਟਿਸ ਵਿੱਚ ਨਹੀਂ ਆਈ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਉਥੇ ਬਿਨਾਂ ਟੈਂਡਰ ਕਾਲ ਕੀਤੇ ਹੀ ਕੰਮ ਹੋ ਗਏ ਹਨ ਅਤੇ ਡਿਪਟੀ ਕਮਿਸ਼ਨਰ ਵਲੋਂ ਪੈਸਾ ਜੋ ਰਲੀਜ਼ ਕੀਤਾ ਗਿਆ ਹੈ, ਉਸਦੇ ਨਾਲ ਬਿਨਾਂ ਟੈਂਡਰ ਕਾਲ ਕੀਤੇ ਹੀ ਕੰਮ ਕਰਵਾਏ ਜਾ ਰਹੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੀ ਇਨਕੁਆਰੀ ਕਰਵਾਈ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਦੇਖ ਲਵਾਂਗੇ ਜੀ ਜੇ ਇਸ ਤਰ੍ਹਾਂ ਦਾ ਕੋਈ ਕੰਮ ਹੋਇਆ ਹੈ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਕੰਮ ਹੋ ਚੁੱਕੇ ਹਨ, ਇਹ ਕਦੋਂ ਦੇਖਣਗੇ ਜਦੋਂ ਸਰਕਾਰ ਦੇ ਬਾਕੀ ਫੰਡਜ਼ ਵੀ ਮਿਸਯੂਜ਼ ਹੋ ਜਾਣਗੇ ?

**ਮਾਨਯੋਗ ਸਪੀਕਰ** : ਉਹ ਕਹਿੰਦੇ ਹਨ ਕਿ ਜੇ ਲੋੜ ਹੋਈ ਤਾਂ ਇਨਕੁਆਰੀ ਕਰਵਾ ਲੈਣਗੇ। ਅਗਲਾ ਕੁਐਸਚਨ।

---

## ਕੋਟਕਪੂਰਾ ਵਿਖੇ ਉਪ-ਖਜ਼ਾਨਾ ਸਥਾਪਿਤ ਕਰਨਾ

*618. **ਸਰਦਾਰ ਮਨਤਾਰ ਸਿੰਘ ਬਰਾੜ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੋਟਕਪੂਰਾ ਵਿਖੇ, ਇਸ ਦੇ ਨਾਲ ਲੱਗਦੇ ਖੇਤਰਾਂ ਵਾਲੇ ਸੀਨੀਅਰ ਸਿਟੀਜ਼ਨਾਂ/ ਪੈਨਸ਼ਨਰਾਂ ਨੂੰ ਆਪਣੀ ਪੈਨਸ਼ਨ ਲੈਣ ਲਈ ਸਹੂਲਤ ਪ੍ਰਦਾਨ ਕਰਨ ਲਈ ਕੋਈ ਉਪ-ਖਜ਼ਾਨਾ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਨਹੀਂ ਜੀ। ਕੋਟਕਪੂਰਾ ਵਿਖੇ ਉਪ-ਖਜ਼ਾਨਾ ਸਥਾਪਿਤ ਕਰਨ ਬਾਰੇ ਸਰਕਾਰ ਦੇ ਵਿਚਾਰ ਅਧੀਨ ਫਿਲਹਾਲ ਕੋਈ ਤਜ਼ਵੀਜ਼ ਨਹੀਂ ਹੈ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੋਟਕਪੂਰਾ ਜਿਹੜਾ ਸ਼ਹਿਰ ਹੈ ਉਹ ਕਾਫੀ ਵੱਡਾ ਸ਼ਹਿਰ ਹੈ ਅਤੇ ਡੇਢ-ਦੋ ਲੱਖ ਦੀ ਉਥੋਂ ਦੀ ਆਬਾਦੀ ਹੈ ਅਤੇ ਫਰੀਦਕੋਟ ਜ਼ਿਲ੍ਹੇ ਦਾ ਉਹ ਕਾਫੀ ਵੱਡਾ ਸ਼ਹਿਰ ਹੈ। ਉਥੋਂ ਦੇ ਸੀਨੀਅਰ ਸਿਟੀਜ਼ਨਜ, ਪੈਨਸ਼ਨਰਜ਼ ਅਤੇ ਰੀਟਾਇਰਡ ਲੋਕਾਂ ਨੂੰ ਪੈਨਸ਼ਨਾਂ ਲੈਣ ਲਈ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਦੂਜੇ ਉਥੇ ਸਬ-ਰਜਿਸਟਰਾਰ ਵੀ ਬੈਠਦਾ ਹੈ ਅਤੇ ਉਥੇ ਰਜਿਸਟਰੀਆਂ ਵਗੈਰਾ ਵੀ ਹੁੰਦੀਆਂ ਹਨ ਜਿਸ ਲਈ ਲੋਕਾਂ ਨੂੰ ਸਟੈਂਪ ਪੇਪਰ ਵੀ ਖਰੀਦਣੇ ਪੈਂਦੇ ਹਨ ਅਤੇ ਇਨ੍ਹਾਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਕੋਟਕਪੂਰਾ ਵਿਖੇ ਉਪ-ਖਜ਼ਾਨਾ ਦਫਤਰ ਖੋਲ੍ਹਣ ਲਈ ਦੋਬਾਰਾ ਵਿਚਾਰ ਕਰਨ ਦੀ ਖੇਚਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਜਿਹੜਾ ਸਵਾਲ ਸੀ ਕਿ ਸੀਨੀਅਰ ਸਿਟੀਜ਼ਨ ਅਤੇ ਪੈਨਸ਼ਨਰਜ਼ ਨੂੰ ਧਿਆਨ ਵਿੱਚ ਰੱਖਦੇ ਹੋਏ ਉਪ-ਖਜ਼ਾਨਾ ਦਫਤਰ ਖੋਲ੍ਹਣ ਦੀ ਲੋੜ ਹੈ, ਮੈਂ ਇਸ ਦਾ ਜਵਾਬ ਦਿੰਦਾ ਹਾਂ ਕਿ ਇਹ ਜਿਹੜਾ ਤੌਖਲਾ ਹੈ, ਇਸ ਦਾ ਅਸੀਂ ਪੱਕੇ ਤੌਰ ਤੇ ਸਾਰੇ ਪੰਜਾਬ ਵਿੱਚ ਹੀ ਪ੍ਰਬੰਧ ਕਰ ਦਿਤਾ ਹੈ। 1 ਜੁਲਾਈ, 2003 ਤੋਂ ਸਾਰੇ ਹੀ ਪੈਨਸ਼ਨਰਜ਼ ਅਤੇ ਸੀਨੀਅਰ ਸਿਟੀਜਨਜ਼ ਲਈ ਬੈਂਕਾਂ ਵਿੱਚ ਅਕਾਊਂਟ ਖੁਲ੍ਹਵਾ ਦਿੱਤੇ ਗਏ ਹਨ ਅਤੇ ਪਹਿਲਾਂ ਇਹ ਹੁੰਦਾ ਸੀ ਕਿ ਪਹਿਲਾਂ ਬਿਲ ਬਣਦਾ ਸੀ ਅਤੇ ਖਜ਼ਾਨੇ ਵਿੱਚ ਪਾਸ ਕਰਾਉਣ ਲਈ ਲਾਈਨਾਂ ਵਿੱਚ ਖੜ੍ਹੇ ਹੋਣਾ ਪੈਂਦਾ ਸੀ, ਫਿਰ ਉਹ ਬਿਲ ਪਾਸ ਕਰਵਾਂਉਣ ਜਾਂਦੇ ਸੀ। ਫਿਰ ਬੈਂਕ ਲੈ ਕੇ ਜਾਂਦੇ ਸੀ ਤੇ ਪੈਸੇ ਲੈਣ ਲਈ ਲਾਈਨਾਂ ਵਿੱਚ ਖੜ੍ਹਦੇ ਸੀ। ਹੁਣ ਸਿਸਟਮ ਬਦਲ ਦਿੱਤਾ ਹੈ। ਉਨ੍ਹਾਂ ਦੇ ਨੈਸ਼ਨੇਲਾਈਜ਼ ਬੈਂਕਾਂ ਵਿੱਚ ਅਕਾਊਂਟ ਖੁਲ੍ਹਵਾ ਦਿੱਤੇ ਹਨ ਤੇ ਹਰ ਮਹੀਨੇ ਦੀ ਪਹਿਲੀ ਤਾਰੀਖ ਨੂੰ ਉਨ੍ਹਾਂ ਦੇ ਪੈਸੇ ਉਨ੍ਹਾਂ ਦੇ ਅਕਾਊਂਟ ਵਿੱਚ ਸਾਰੇ ਪੰਜਾਬ ਵਿੱਚ ਆਟੋਮੈਟੀਕਲੀ ਚਲੇ ਜਾਣਗੇ। ਜਦੋਂ ਉਨ੍ਹਾਂ ਦਾ ਜੀਅ ਕਰੇ, ਉਹ ਕਢਵਾਉਣ ਤੇ ਜਦੋਂ ਜੀਅ ਨਾ ਕਰੇ ਤੇ ਨਾ ਕਢਵਾਉਣ। ਇਨ੍ਹਾਂ ਨੂੰ ਤੌਖਲਾ ਨਹੀਂ ਕਰਨਾ ਚਾਹੀਦਾ। ਅਸੀਂ ਪੱਕੇ ਤੌਰ ਤੇ ਸਮਾਧਾਨ ਕਰ ਦਿੱਤਾ ਹੈ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ, ਉਸ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਲੇਕਿਨ ਮੈਂ ਬੇਨਤੀ ਕਰਦਾ ਹਾਂ ਕਿ ਉਥੇ ਇਕੱਲੇ ਪੈਨਸ਼ਨਰਾਂ ਦਾ ਸਬੰਧ ਨਹੀਂ ਹੈ। ਉਥੇ ਸਬ-ਰਜਿਸਟਰਾਰ ਦਾ ਦਫਤਰ ਹੈ ਔਰ ਬੜੀ ਵੱਡੀ ਸਬ-ਤਹਿਸੀਲ ਹੈ। ਬਹੁਤ ਸਾਰੀਆਂ ਰਜਿਸਟਰੀਆਂ ਉਥੇ ਹੁੰਦੀਆਂ ਹਨ ਜਿਸ ਕਰਕੇ ਕਾਫੀ ਅਸ਼ਟਾਮਾਂ ਦੀ ਲੋੜ ਹੁੰਦੀ ਹੈ। ਹੋਰ ਵੀ ਬਹੁਤ ਸਾਰੇ ਉਥੇ ਦਫਤਰ ਹਨ ਔਰ ਉਨ੍ਹਾਂ ਦਾ ਰਾਬਤਾ ਖਜ਼ਾਨਾ ਦਫਤਰ ਨਾਲ ਪੈਂਦਾ ਰਹਿੰਦਾ ਹੈ! ਇੱਥੇ ਪਹਿਲਾਂ ਵੀ ਕੁਐਸਚਨ ਹੋਇਆ ਸੀ ਕਿ ਲੁੱਟਾਂ-ਮਾਰਾਂ ਬਹੁਤ ਵੱਧ ਰਹੀਆਂ ਹਨ। ਇਸ ਲਈ ਕੀ ਮੰਤਰੀ ਜੀ ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦੇ ਹੋਏ ਉਥੇ ਉਪ-ਖਜ਼ਾਨਾ ਦਫਤਰ ਖੋਲ੍ਹਣ ਦਾ ਵਿਸ਼ਵਾਸ ਦਿਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਆਮ ਤੌਰ ਤੇ ਖ਼ਜ਼ਾਨਾ ਦਫਤਰ ਸਬ-ਡਵੀਜ਼ਨਲ ਲੈਵਲ ਤੇ ਖੋਲ੍ਹਿਆ ਜਾਂਦਾ ਹੈ, ਸਬ-ਤਹਿਸੀਲ ਲੈਵਲ ਤੇ ਨਹੀਂ। ਕੋਟਕਪੂਰੇ ਤੋਂ ਸੱਤ-ਅੱਠ ਕਿਲੋਮੀਟਰ ਤੇ ਜੈਤੋਂ ਵਿਖੇ ਖਜ਼ਾਨਾ ਦਫਤਰ ਹੈ। ਉਥੇ ਕੋਈ ਦਿੱਕਤ ਨਹੀਂ ਪਰ ਫਿਰ ਵੀ ਤੁਹਾਡੀ ਇਸ ਗੱਲ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਐਗਜ਼ਿਸਟਿੰਗ ਸਬ-ਤਹਿਸੀਲਾਂ ਹਨ ਖਾਸ ਕਰਕੇ ਗਿੱਦੜਬਾਹਾ, ਮਲੋਟ ਤੇ ਲੰਬੀ, ਕੀ ਉਥੇ ਇਹ ਦਫਤਰ ਬੰਦ ਕਰਨ ਦੀ ਕੋਈ ਤਜਵੀਜ਼ ਤਾਂ ਨਹੀਂ ਹੈ?

**ਮਾਨਯੋਗ ਸਪੀਕਰ** : ਇਹ ਤਾਂ ਨਵਾਂ ਸਵਾਲ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਇਹ ਮੇਰੇ ਧਿਆਨ ਵਿੱਚ ਨਹੀਂ ਹੈ। ਜੇ ਸਪੈਸੇਫਿਕ ਕੁਐਸਚਨ ਭੇਜ ਦੇਣ, ਮੈਂ ਜਵਾਬ ਦੇ ਦੇਵਾਂਗਾ।

---

## ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

***581. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਲੁਧਿਆਣਾ ਵਿਚ ਮਾਛੀਵਾੜਾ, ਲੁਧਿਆਣਾ-I ਅਤੇ ਲੁਧਿਆਣਾ-II ਬਲਾਕਾਂ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਕਰਕੇ ਪ੍ਰਭਾਵਿਤ ਹੋਏ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸ਼੍ਰੀ ਖੁਸ਼ਹਾਲ ਬਹਿਲ** : (ੳ) ਜ਼ਿਲ੍ਹਾ ਲੁਧਿਆਣਾ ਦੇ ਮਾਛੀਵਾੜਾ, ਲੁਧਿਆਣਾ-I ਅਤੇ ਲੁਧਿਆਣਾ-II ਬਲਾਕਾਂ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਬਲਾਕ ਵਾਈਜ਼ ਖਾਲੀ ਅਸਾਮੀਆਂ ਸਮੇਤ ਪ੍ਰਭਾਵਿਤ ਸਕੂਲਾਂ ਦੀ ਸੂਚਨਾ ਅਨੁਲੱਗ-1 ਤੇ ਹੈ।

(ਅ) ਸਰਕਾਰ ਵਲੋਂ ਨਵੀਂ ਭਰਤੀ ਤੇ ਰੋਕ ਲਗਾਈ ਹੋਈ ਹੈ। ਜਦੋਂ ਵੀ ਇਹ ਹਟਾਈ ਜਾਵੇਗੀ ਪ੍ਰਾਇਮਰੀ ਅਧਿਆਪਕਾਂ ਦੀਆਂ ਅਸਾਮੀਆਂ ਨੂੰ ਭਰਨ ਲਈ ਕਾਰਵਾਈ ਅਰੰਭੀ ਜਾਵੇਗੀ।

**ਅਨੁਲੱਗ-1**

| ਬਲਾਕ ਦਾ ਨਾਂ | ਖਾਲੀ ਪੋਸਟਾਂ | ਪ੍ਰਭਾਵਿਤ ਸਕੂਲ |
|---|---|---|
| ਮਾਛੀਵਾੜਾ | 94 | 68 |
| ਲੁਧਿਆਣਾ-I | 55 | 34 |
| ਲੁਧਿਆਣਾ-II | 31 | 22 |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਕਿਹਾ ਹੈ, ਇਹ ਠੀਕ ਹੈ ਕਿ ਹਾਲਾਤ ਐਸੇ ਹੋ ਸਕਦੇ ਹਨ, ਫਾਇਨਾਂਸ਼ੀਅਲ ਮੈਟਰ ਜਾਂ ਕੋਈ ਵੀ ਕਾਰਨ ਹੋ ਸਕਦਾ ਹੈ ਜਿਸ ਕਰਕੇ ਨਵੀਂ ਭਰਤੀ ਨਹੀਂ ਕਰ ਸਕਦੇ। ਨਵੀਂ ਭਰਤੀ ਤੇ ਬੈਨ ਲੱਗਾ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਰਿਕਾਰਡ ਮੁਤਾਬਕ ਦੱਸਿਆ ਹੈ, 247 ਪਿੰਡਾਂ ਵਿਚੋਂ 124 ਪਿੰਡ ਮੇਰੇ ਹਲਕੇ ਵਿੱਚ ਅਜਿਹੇ ਹਨ ਜਿਹੜੇ ਇਫੈਕਟ ਕਰ ਰਹੇ ਹਨ ਔਰ ਇਹ ਬਹੁਤ ਵੱਡੀ ਤਾਦਾਦ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿੰਨੀ ਦੇਰ ਤੱਕ ਹੋਰ ਭਰਤੀ ਨਹੀਂ ਕੀਤੀ ਜਾਂਦੀ ਉਦੋਂ ਤੱਕ ਮੇਰੇ ਹਲਕੇ ਵਿੱਚ ਜਿਨ੍ਹਾਂ ਪ੍ਰਾਇਮਰੀ ਸਕੂਲਾਂ ਵਿੱਚ ਟੀਚਰ ਹਨ, ਉਨ੍ਹਾਂ ਨੂੰ ਉਥੋਂ ਬਦਲਿਆ ਨਹੀਂ ਜਾਵੇਗਾ ਤੇ ਉਥੇ ਹੀ ਰਹਿਣ ਦਿੱਤਾ ਜਾਵੇਗਾ ? ਕੀ ਇਹ ਗਰੀਬ ਬੱਚਿਆਂ ਵਾਸਤੇ ਇਹ ਪਾਲਿਸੀ ਬਣਾ ਸਕਣਗੇ ?

**ਮੰਤਰੀ** : ਸਪੀਕਰ ਸਾਹਿਬ, ਸਰਵ ਸਿੱਖਿਆ ਅਭਿਆਨ ਮੁਤਾਬਿਕ ਅਸੀਂ 2,010 ਅਸਾਮੀਆਂ ਭਰਨ ਲਈ ਮਈਅਰਜ਼ ਲਏ ਹਨ, ਸਟੈਪਸ ਲਏ ਹਨ। ਇਹ ਅਸੀਂ ਭਰ ਰਹੇ ਹਾਂ ਔਰ ਛੇਤੀ ਹੀ ਭਰ ਰਹੇ ਹਾਂ। ਇਸ ਤੋਂ ਇਲਾਵਾ ਹੋਰ ਵੀ ਜਿਹੜੀਆਂ ਵੈਕੰਸੀਆਂ ਹਨ, ਭਾਵੇਂ ਬੀ.ਐਡ. ਹਨ ਜਾਂ ਹੋਰ ਹਨ, ਉਨ੍ਹਾਂ ਨੂੰ ਭਰਨ ਲਈ ਵੀ ਕਦਮ ਉਠਾ ਰਹੇ ਹਾਂ। ਮੈਂ ਕਹਾਂਗਾ ਕਿ ਇਹ ਘਾਟਾ ਅਸੀਂ ਅਵੱਸ਼ ਪੂਰਾ ਕਰਾਂਗੇ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕੀਤੀ ਸੀ ਕਿ ਹਰ ਰੋਜ਼, ਨਿੱਤ ਬਦਲੀਆਂ ਹੋ ਰਹੀਆਂ ਹਨ ਔਰ 500 ਵਿਦਿਆਰਥੀਆਂ ਪਿੱਛੇ ਇੱਕ ਟੀਚਰ ਹੈ। ਮੈਂ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਗਰੀਬ ਬੱਚਿਆਂ ਦੇ ਭਵਿਖ ਨੂੰ ਦੇਖਦਿਆਂ ਬਦਲੀ ਨਹੀਂ ਕੀਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, 5,000 ਟੀਚਰ ਸਾਡੇ ਕੋਲ ਐਸੇ ਹਨ ਜਿਨ੍ਹਾਂ ਕੋਲ ਮਗਰਲੇ ਸਾਲ ਬੱਚੇ ਬਹੁਤ ਘੱਟ ਸਨ ਔਰ ਪਿਛਲੀ ਸਰਕਾਰ ਵੇਲੇ ਇਨ੍ਹਾਂ ਨੇ ਸਿੰਗਲ ਟੀਚਰ ਸਕੂਲ ਖਾਲੀ ਕਰਵਾ ਦਿੱਤੇ ਸਨ। ਔਰ ਉਹ 5,000 ਜਿਹੜੇ ਸਨ, ਰੈਸ਼ਨੇਲਾਈਜੇਸ਼ਨ ਦੇ ਥੱਲੇ ਅਸੀਂ ਇਨ੍ਹਾਂ 5,000 ਨੂੰ ਵਾਪਸ ਭੇਜਿਆ ਹੈ। ਮਗਰਲੇ ਦਸ ਸਾਲ ਵਿੱਚ ਜਿਹੜੇ ਟੀਚਰ ਸਨ, ਮੈਂ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਰੋਪੜ ਦੇ ਵਿੱਚ ਇੱਕ ਜਗ੍ਹਾ ਦਸ ਟੀਚਰ ਸਨ ਔਰ ਨੌ

**[ਸਕੂਲ ਸਿੱਖਿਆ ਮੰਤਰੀ]**

ਬੱਚੇ ਸਨ। ਇਹੋ ਜਿਹੀ ਹਾਲਤ ਮੁਖਤਲਿਫ਼ ਜਗ੍ਹਾ ਤੇ ਸੀ। ਮਗਰਲੇ ਸੱਤ ਸਾਲਾਂ ਵਿੱਚ ਇਹੋ ਹਾਲਾਤ ਤੁਰਦੇ ਰਹੇ ਔਰ ਕਈ ਜਗ੍ਹਾ ਐਸੀਆਂ ਵੀ ਸਨ ਜਿਥੇ ਟੀਚਰ ਸਨ ਪਰ ਬੱਚਾ ਕੋਈ ਨਹੀਂ ਸੀ। ਕੁਝ ਥੋੜ੍ਹੇ ਜਿਹੇ ਕੇਸ ਐਸੇ ਹੁੰਦੇ ਹਨ, ਜਿਹੜੇ ਹਾਰਡ-ਹਿੱਟ ਕੇਸ ਹੁੰਦੇ ਹਨ, ਜਿਸ ਤਰ੍ਹਾਂ ਕਿਸੇ ਦੀ ਡੈਥ ਹੋ ਗਈ ਜਾਂ ਹੋਰ ਕੁਝ ਹੋ ਗਿਆ। ਉਸ ਵੇਲੇ ਮੈਂ ਸਮਝਦਾ ਹਾਂ ਕਿ ਥੋੜ੍ਹੇ ਬਹੁਤ ਮਈਅਰ ਇਨ੍ਹਾਂ ਹਾਰਡ-ਹਿੱਟ ਕੇਸਾਂ ਵਾਸਤੇ ਲੈਣੇ ਪੈਂਦੇ ਹਨ ਲੇਕਿਨ ਜਨਰਲ ਬਦਲੀਆਂ ਨਹੀਂ ਹੋਈਆਂ।

**ਮਾਨਯੋਗ ਸਪੀਕਰ** : ਮਨਿਸਟਰ ਸਾਹਿਬ, ਉਨ੍ਹਾਂ ਨੇ ਬੜਾ ਸਿੰਪਲ ਸਵਾਲ ਪੁੱਛਿਆ ਹੈ ਕਿ ਉਨ੍ਹਾਂ ਦੇ ਬਲਾਕ ਦੇ ਵਿੱਚ ਕੋਈ ਬਦਲੀ ਕਰੋਗੇ ? ਬਦਲੀ ਨਾ ਕਰੋ ਉਨ੍ਹਾਂ ਦਾ ਕਹਿਣਾ ਹੈ।

**ਮੰਤਰੀ** : ਰੈਸ਼ਨੇਲਾਈਜੇਸ਼ਨ ਵਿੱਚ ਤਾਂ ਪਿੰਡਾਂ ਵਿੱਚ ਟੀਚਰ ਭੇਜੇ ਹਨ ਜਿਹੜੇ ਸ਼ਹਿਰਾਂ ਵਿੱਚ ਬੈਠੇ ਹੋਏ ਸਨ। ਅਸੀਂ ਤਾਂ ਪਿੰਡਾਂ ਵਿੱਚ ਭੇਜੇ ਹਨ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਇਹ ਦੱਸਣ ਕਿ ਇਨ੍ਹਾਂ ਬਲਾਕਾਂ ਦਾ, ਜਿਨ੍ਹਾਂ ਦਾ ਮੈਂ ਜ਼ਿਕਰ ਕਰ ਰਿਹਾ ਹਾਂ, ਪਿਛਲੇ ਇੱਕ ਸਾਲ ਵਿੱਚ ਇੱਕ ਵੀ ਟੀਚਰ ਉਥੇ ਨਹੀਂ ਭੇਜਿਆ ਜਦ ਕਿ ਉਥੋਂ ਬਦਲੀਆਂ ਕਰ ਦਿੱਤੀਆਂ। ਇਹ ਪਿਛਲੇ ਇੱਕ ਸਾਲ ਦੇ ਵਿੱਚ-ਵਿੱਚ ਦੱਸਣ ਕਿ ਕਿੰਨੇ ਟੀਚਰ ਉਥੇ ਭੇਜੇ ਹਨ ?

**ਮਾਨਯੋਗ ਸਪੀਕਰ** : ਇਨ੍ਹਾਂ ਦੇ ਬਲਾਕ ਦਾ ਸਪੈਸੀਫਿਕ ਦੱਸੋ।

**ਮੰਤਰੀ** : ਦੇਖੋ ਗੱਲ ਇਹ ਹੈ ਕਿ ਪਿਛਲੇ ਸਾਲ ਤੋਂ ਬਾਅਦ ਜਿਹੜੀਆਂ ਬਦਲੀਆਂ ਹੋਈਆਂ, ਉਨ੍ਹਾਂ ਬਦਲੀਆਂ ਵਿੱਚ ਇਥੋਂ ਕੋਈ ਬਦਲੀਆਂ ਹੋਈਆਂ ਹੀ ਨਹੀਂ ....... (ਹਾਸਾ)

**ਮਾਨਯੋਗ ਸਪੀਕਰ** : ਨੈਕਸਟ ਕੁਐਸ਼ਚਨ, ਸਰਦਾਰ ਸੀਤਲ ਸਿੰਘ ਜੀ।

---

## ਰਾਜ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰਨਾ

*625. **ਸਰਦਾਰ ਸੀਤਲ ਸਿੰਘ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰ ਕੇ ਅਧਿਆਪਕਾਂ ਦੀ ਘਾਟ ਨੂੰ ਪੂਰਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤਕ ?

**ਸ਼੍ਰੀ ਖੁਸ਼ਹਾਲ ਬਹਿਲ** : ਸਰਕਾਰ ਵਲੋਂ ਨਵੀਂ ਭਰਤੀ ਤੇ ਰੋਕ ਲਗਾਈ ਹੋਈ ਹੈ। ਜਦੋਂ ਵੀ ਇਹ ਹਟਾਈ ਜਾਵੇਗੀ ਪ੍ਰਾਇਮਰੀ ਸਕੂਲ ਅਧਿਆਪਕਾਂ ਦੀਆਂ ਅਸਾਮੀਆਂ ਨੂੰ ਭਰਨ ਲਈ ਕਾਰਵਾਈ ਅਰੰਭੀ ਜਾਵੇਗੀ। ਮੈਂ ਜਿਸ ਤਰ੍ਹਾਂ ਕਿਹਾ ਹੈ ਮਈ ਮਹੀਨੇ ਤੋਂ ਰਿਕਰੂਟਮੈਂਟ ਤੇ ਬੈਨ ਸੀ, ਉਹ ਬੈਨ ਅਸੀਂ ਹਟਾ ਕੇ ਜਾਬ ਖੋਲ੍ਹੀਆਂ ਹਨ, ਹੁਣ ਉਨ੍ਹਾਂ ਨੂੰ ਪੂਰਾ ਕਰਨ ਲਈ ਕਦਮ ਉਠਾ ਰਹੇ ਹਾਂ।

**ਸਰਦਾਰ ਸੀਤਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਬੈਨ ਹਟਾ ਦਿੱਤਾ ਹੈ। ਬੈਨ ਹਟਾਉਣ ਦੇ ਨਾਲ ਹੀ ਇਹ ਕਦੋਂ ਤੱਕ ਵੈਕੰਸੀਜ਼ ਫਿਲਅੱਪ ਕਰਨਗੇ ?

**ਮਾਨਯੋਗ ਸਪੀਕਰ** : ਬੈਨ ਹਟਾਉਣ ਤੋਂ ਬਾਅਦ ਕਦੋਂ ਇਹ ਫਿਲਅੱਪ ਕਰੋਗੇ ?

**ਮੰਤਰੀ** : ਇਸ ਸਾਲ ਦੇ ਦੌਰਾਨ ਅਸੀਂ ਸਾਰੀਆਂ ਭਰਤੀਆਂ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਪਿਛਲੇ ਦੋ-ਤਿੰਨ ਦਿਨਾਂ ਦੌਰਾਨ ਮੁੱਖ ਮੰਤਰੀ ਸਾਹਿਬ ਨੇ ਬਿਆਨ ਦਿੱਤਾ ਹੈ ਕਿ ਖਜ਼ਾਨਾ ਖਾਲੀ ਹੈ। ਕੀ ਖਜ਼ਾਨੇ ਵਿੱਚ ਪੈਸੇ ਦਾ ਇੰਤਜ਼ਾਮ ਕਰ ਲਿਆ ਹੈ ਜਾਂ ਫਿਰ ਬਗੈਰ ਪੈਸੇ ਦੇ ਹੀ ਪੋਸਟਾਂ ਭਰ ਲਵੋਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਫਿਕਰ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ, ਅਸੀਂ ਕਰਾਂਗੇ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਬੈਨ ਖੋਲ੍ਹਿਆ ਹੈ। ਠੀਕ ਹੈ, ਪਹਿਲਾਂ ਬੈਨ ਲੱਗਿਆ ਸੀ। ਮੇਰਾ ਇਨ੍ਹਾਂ ਨੂੰ ਇੱਕ ਸਵਾਲ ਹੈ ਕਿ ਪਹਿਲਾਂ ਜਿਹੜੀ ਭਰਤੀ ਕੀਤੀ ਗਈ ਸੀ, 7,230 ਈ.ਟੀ.ਟੀ. ਟੀਚਰ ਲਾਏ ਗਏ ਸੀ। ਉਸ ਤੋਂ ਮਗਰੋਂ ਅਦਾਲਤੀ ਚੱਕਰ ਪੈ ਗਿਆ। ਅਦਾਲਤੀ ਚੱਕਰ ਤੋਂ ਬਚਣ ਲਈ ਉਸ ਵੇਲੇ ਪੰਜਾਬ ਸਰਕਾਰ ਨੇ ਫੈਸਲਾ ਲਿਆ ਕਿ ਕੋਈ ਮੈਰਿਟ ਸਿਸਟਮ ਹੋਣਾ ਚਾਹੀਦਾ ਹੈ। ਕੋਈ ਇੰਟਰਵਿਊ ਨਾ ਹੋਵੇ। ਐਕਸਪੀਰੀਐਂਸ ਦੇ ਨੰਬਰ ਹੁੰਦੇ ਸੀ, ਉਹ ਵੀ ਲੋਕ ਜਾਅਲੀ ਬਣਾ ਲੈਂਦੇ ਸੀ। ਉਸ ਸਮੇਂ ਫ਼ੈਸਲਾ ਕੀਤਾ ਗਿਆ ਕਿ ਪਿਓਰ ਮੈਰਿਟ ਤੇ ਟੀਚਰ ਲਗਾਏ ਜਾਣ। ਉਸ ਵੇਲੇ 3,412 ਪੋਸਟਾਂ ਵਿਚੋਂ 2,000 ਟੀਚਰ ਪਿਓਰ ਮੈਰਿਟ ਤੇ ਲੱਗ ਗਏ। ਉਸ ਤੋਂ ਬਾਅਦ ਕੋਡ ਲੱਗ ਗਿਆ ਅਤੇ 1,400 ਟੀਚਰਾਂ ਦੀ ਮੈਰਿਟ ਉਸੇ ਤਰ੍ਹਾਂ ਤਿਆਰ ਹੈ। ਕੀ ਕੋਈ ਕਮੇਟੀ ਬਣਾ ਕੇ ਉਨ੍ਹਾਂ 1,400 ਟੀਚਰਾਂ ਨੂੰ ਖਾਲੀ ਪਈਆਂ ਪੋਸਟਾਂ ਤੇ ਭਰਤੀ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜੀਆਂ ਭਰਤੀਆਂ ਇਨ੍ਹਾਂ ਵੇਲੇ ਹੋਈਆਂ ਹਨ, ਉਨ੍ਹਾਂ ਵਿਚੋਂ ਬਹੁਤ ਸਾਰੇ ਕੇਸ ਕੋਰਟਾਂ ਵਿਚ ਪੈਂਡਿੰਗ ਪਏ ਹਨ, ਜਿਹੜੇ ਇਫੈਕਟ ਹੋਏ ਜਿਨ੍ਹਾਂ ਵਿੱਚ ਮੈਰਿਟ ਕੋਈ ਨਹੀਂ ਸੀ, ਉਹ ਸਾਰੇ ਦੇ ਸਾਰੇ ਹਾਈ ਕੋਰਟ ਵਿੱਚ ਪੈਂਡਿੰਗ ਪਏ ਹਨ। ਜਿਸ ਵੇਲੇ ਅਸੀਂ ਆਏ ਇੱਕ ਈ.ਟੀ.ਟੀ. ਸਨ, ਇਨ੍ਹਾਂ ਨੇ ਉਸ ਵੇਲੇ ਹਾਈ ਕੋਰਟ ਦੀਆਂ ਡਾਇਰੈਕਸ਼ਨਾਂ ਵਿੱਚ ਕਿਹਾ ਸੀ ਕਿ ਇੰਟਰਵਿਊ ਦੇ ਨੰਬਰ ਨਹੀਂ ਰੱਖਣੇ। ਜਿਸ ਤੇ ਨੰਬਰ ਨਹੀਂ ਰੱਖੇ, ਉਹ ਅਸੀਂ ਭਰਤੀ ਕਰ ਲਏ। ਬਾਕੀ ਸਾਰੇ ਦੇ ਸਾਰੇ ਕੇਸ ਸਬ-ਜੂਡਿਸ ਹਨ। ਇਸ ਕਰਕੇ ਜਿਹੜੀ ਭਰਤੀ ਕਰਾਂਗੇ ਉਸ ਬਾਰੇ ਮੈਂ ਐਸ਼ੋਰੈਂਸ ਦਿਵਾਉਂਦਾ ਹਾਂ ਕਿ ਇਹ ਪੂਰੀ ਮੈਰਿਟ ਦੇ ਆਧਾਰ ਉਤੇ ਹੀ ਕੀਤੀ ਜਾਵੇਗੀ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਬੜਾ ਦੁੱਖ ਹੈ ਕਿ ਮੰਤਰੀ ਸਾਹਿਬ ਇਸ ਪਵਿੱਤਰ ਹਾਊਸ ਦੇ ਵਿੱਚ ਗਲਤ ਸਟੇਟਮੈਂਟ ਦੇ ਰਹੇ ਹਨ। ਮੈਂ ਇਨ੍ਹਾਂ ਨੂੰ ਸਵਾਲ ਕਰਨਾ ਚਾਹੁੰਦਾ ਹਾਂ ਕਿ ਇਸ ਚੀਜ਼ ਨੂੰ ਵੈਰੀਫਾਈ ਕੀਤਾ ਜਾਵੇ। ਇਹ 7,230 ਪੋਸਟਾਂ ਦੀ ਐਡਵਰਟਾਈਜ਼ਮੈਂਟ ਕੀਤੀ ਗਈ ਸੀ ਔਰ ਕੁਝ ਲੋਕ ਹਾਈ ਕੋਰਟ ਦੇ ਵਿਚ ਚਲੇ ਗਏ ਸਨ। ਇਸ ਦੇ ਪ੍ਰਾਸੈਸ ਸਬੰਧੀ ਸਿਰਫ ਦੋ ਨੁਮਾਇੰਦੇ ਹੀ ਯੂਨੀਵਰਸਿਟੀ ਵਲੋਂ ਲਗਾਏ ਗਏ ਸਨ। ਇਸ ਲਈ ਅਦਾਲਤਾਂ ਦੇ ਚੱਕਰ ਵਿਚੋਂ ਬਚਣ ਲਈ ਅਸੀਂ ਨੀਤੀ ਬਣਾਈ ਸੀ। ਇਸ ਸਬੰਧੀ ਹਾਈ ਕੋਰਟ ਦੀ ਕੋਈ ਡਾਇਰੈਕਸ਼ਨ ਨਹੀਂ ਹੈ। ਪੰਜਾਬ ਸਰਕਾਰ ਨੇ ਨੀਤੀ ਬਣਾਈ ਹੈ ਕਿ ਕੋਈ ਇੰਟਰਵਿਊ ਦੀ, ਐਕਸਪੀਰੀਐਂਸ ਦੇ ਸਰਟੀਫਿਕੇਟ ਦੀ ਕੋਈ ਲੋੜ ਨਹੀਂ ਹੈ। ਇਸ ਲਈ ਜੋ 3,412 ਪੋਸਟਾਂ ਵਿਚੋਂ 2,000 ਤਾਂ ਟੀਚਰ ਭਰਤੀ ਕਰ ਲਏ ਗਏ ਸਨ ਅਤੇ ਬਾਕੀ 1,400 ਟੀਚਰ ਭਰਤੀ ਕਰਨੇ ਰਹਿੰਦੇ ਸਨ ਤਾਂ ਉਦੋਂ ਇਲੈਕਸ਼ਨ ਕੋਡ ਲਗ ਗਿਆ ਸੀ ਇਸ ਲਈ ਭਰਤੀ ਨਹੀਂ ਕੀਤੀ ਜਾ ਸਕੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ 1,400 ਟੀਚਰਾਂ ਦੀ ਭਰਤੀ ਪੈਂਡਿੰਗ ਪਈ ਹੈ ਉਹ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ।

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਕੇਸ ਸਬ-ਜੁਡਿਸ ਹੈ। ਜਿਨ੍ਹਾਂ ਕੈਂਡੀਡੇਟਸ ਨੇ ਦੇਖਿਆ ਕਿ ਉਨ੍ਹਾਂ ਦਾ ਰਾਈਟ ਡਿਪਰਾਈਵ ਹੋਇਆ ਹੈ ਤਾਂ ਉਹ ਹਾਈ ਕੋਰਟ ਦੇ ਵਿਚ ਚਲੇ ਗਏ ਔਰ ਇਸ ਕੇਸ ਦੀ ਹਾਲੇ ਤੱਕ ਹਾਈ ਕੋਰਟ ਵਿੱਚ ਸਮਾਇਤ ਹੋ ਰਹੀ ਹੈ ਜਦੋਂ ਤੱਕ ਕੋਰਟ ਵਿਚ ਸਮਾਇਤ ਹੋ ਰਹੀ ਹੈ ਉਦੋਂ ਤੱਕ ਇਸ ਤੇ ਕੁਝ ਨਹੀਂ ਹੋ ਸਕਦਾ ਹੈ। ਬਾਕੀ ਗੱਲ ਇਹ ਹੈ ਕਿ ਜਿਥੋਂ ਤੱਕ ਅਸੀਂ ਭਰਤੀ ਕਰਨੀ ਹੈ ਉਸ ਦਾ ਬਕਾਇਦਾ ਪ੍ਰਾਸੈਸ ਹੈ, ਉਹ ਪ੍ਰਾਸੈਸ ਅਸੀਂ ਸ਼ੁਰੂ ਕੀਤਾ ਹੈ। ਉਸ ਪ੍ਰਾਸੈਸ ਮੁਤਾਬਿਕ ਮੈਂ 2,010 ਆਸਾਮੀਆਂ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਗਿਆਨ ਦੇ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜੋ ਸਕੀਮ ਹੈ, ਇਹ ਸਰਬ-ਸਿੱਖਿਆ ਅਭਿਆਨ ਹੈ ਔਰ ਇਸ ਦੇ ਲਈ 75% ਪੈਸਾ ਸੈਂਟਰ ਵਲੋਂ ਦਿੱਤਾ ਜਾਣਾ ਸੀ ਅਤੇ ਬਾਕੀ 25% ਪੈਸਾ ਰਾਜ ਸਰਕਾਰ ਵਲੋਂ ਦਿੱਤਾ ਜਾਣਾ ਸੀ ਪਰ ਇਨ੍ਹਾਂ ਨੇ ਪਿਛਲੇ ਆਪਣੇ ਸਾਰੇ ਸਮੇਂ ਦੇ ਦੌਰਾਨ ਕੋਈ ਵੀ ਪੈਸਾ ਨਹੀਂ ਦਿੱਤਾ। (ਟਰੈਜ਼ਰੀ ਬੈਂਚਾਂ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)। ਇਸ ਲਈ ਹੁਣ ਸਾਨੂੰ ਇਹ ਕੇਸ ਰਿਵੈਲੀਡੇਟ ਕਰਨਾ ਪੈ ਰਿਹਾ ਹੈ।

---

**ਐਮ.ਐਲ.ਏਜ਼ ਨੂੰ 'ਕੁਆਲਿਸ' ਦੇਣ ਲਈ ਕਸੌਟੀ**

***607. (1) ਸਰਦਾਰ ਬਲਬੀਰ ਸਿੰਘ ਟਾਂਡਾ**
**(2) ਚੌਧਰੀ ਨੰਦ ਲਾਲ**
**(3) ਸ਼੍ਰੀ ਤਿਕਸ਼ਨ ਸੂਦ** } : ਕੀ ਟਰਾਂਸਪੋਰਟ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਐਮ.ਐਲ.ਏਜ਼ ਨੂੰ ਮਿਤੀ ਅੰਤ ਤਕ ਕਿੰਨੀਆਂ ਕੁਆਲਿਸ ਸੁਰੱਖਿਆ ਗੱਡੀਆਂ ਮੁਹੱਈਆਂ ਕੀਤੀਆਂ ਗਈਆਂ ਅਤੇ ਇਨ੍ਹਾਂ ਨੂੰ ਅਲਾਟ ਕਰਨ ਲਈ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਟਰਾਂਸਪੋਰਟ ਵਿਭਾਗ ਵੱਲੋਂ ਐਮ.ਐਲ.ਏ. ਸਾਹਿਬਾਨਾਂ ਨੂੰ ਹੁਣ ਤੱਕ 73 ਕੁਆਲਿਸ ਸੁਰੱਖਿਆ ਗੱਡੀਆਂ ਮੁਹੱਈਆਂ ਕੀਤੀਆਂ ਜਾ ਚੁੱਕੀਆਂ ਹਨ।

ਮਿਤੀ 13 ਜਨਵਰੀ, 2003 ਨੂੰ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਹਰ ਇੱਕ ਐਮ.ਐਲ.ਏ. ਦੀ ਮੌਜੂਦਾ ਸੁਰੱਖਿਆ ਗੱਡੀ ਨਿਰਧਾਰਿਤ ਮਾਈਲੇਜ ਪੂਰੀ ਕਰਨ ਤੇ, ਕੁਆਲਿਸ ਗੱਡੀ ਨਾਲ ਬਦਲੀ ਕੀਤੀ ਜਾਵੇਗੀ।

**ਸਰਦਾਰ ਬਲਬੀਰ ਸਿੰਘ ਟਾਂਡਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਕਿਹੜੇ-ਕਿਹੜੇ ਐਮ.ਐਲ.ਏਜ਼ ਨੂੰ ਕੁਆਲਿਸ ਗੱਡੀਆਂ ਨਹੀਂ ਦਿੱਤੀਆਂ ਗਈਆਂ ਹਨ ਅਤੇ ਇਸ ਦੇ ਕੀ ਕਾਰਨ ਹਨ ?

**ਮਾਨਯੋਗ ਸਪੀਕਰ** : ਹਾਂ ਜੀ, ਇਹ ਗੱਡੀਆਂ ਨਾ ਦੇਣ ਦੇ ਕਾਰਨ ਬਾਰੇ ਦੱਸੋ ?

**ਮੰਤਰੀ** : ਸਪੀਕਰ ਸਾਹਿਬ, 5-6 ਐਮ.ਐਲ.ਏਜ਼ ਰਹਿ ਗਏ ਹਨ ਜਿਨ੍ਹਾਂ ਨੂੰ ਹਾਲੇ ਤੱਕ ਕੁਆਲਿਸ ਗੱਡੀਆਂ ਨਹੀਂ ਦਿੱਤੀਆਂ ਜਾ ਸਕੀਆਂ ਕਿਉਂਕਿ ਜੋ ਮੋਟਰ ਗੱਡੀ ਬੋਰਡ ਨੇ ਮਾਈਲੇਜ਼ ਫਿਕਸ ਕੀਤੀ ਹੈ, ਉਹ ਉਨ੍ਹਾਂ ਐਮ.ਐਲ.ਏਜ਼ ਦੀਆਂ ਗੱਡੀਆਂ ਨੇ ਨਿਰਧਾਰਤ ਮਾਈਲੇਜ਼ ਹਾਲੇ ਤੱਕ ਪੂਰੀ ਨਹੀਂ ਕੀਤੀ। ਜਦ ਉਨ੍ਹਾਂ ਦੀਆਂ ਗੱਡੀਆਂ ਦੀ ਨਿਰਧਾਰਤ ਮਾਈਲੇਜ਼ ਪੂਰੀ ਹੋ ਜਾਵੇਗੀ ਤਾਂ ਉਨ੍ਹਾਂ ਨੂੰ ਕੁਆਲਿਸ ਗੱਡੀਆਂ ਦੇ ਦਿੱਤੀਆਂ ਜਾਣਗੀਆਂ।

**ਸਰਦਾਰ ਬਲਬੀਰ ਸਿੰਘ ਟਾਂਡਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੇ ਵਿੱਚ ਕੇਵਲ ਮਾਈਲੇਜ਼ ਨੂੰ ਹੀ ਕਰਾਈਟੇਰੀਆ ਮਿਥਿਆ ਗਿਆ ਹੈ ਜਾਂ ਕੋਈ ਐਕਸੀਡੈਂਟਲ ਗੱਡੀ ਜਾਂ ਡੈਮੇਜ਼ ਹੋਈ ਗੱਡੀ ਜਾਂ ਇੰਜਣ ਦੀ ਮਾਈਲੇਜ਼ ਠੀਕ ਨਾ ਹੋਣ ਕਾਰਨ ਉਸ ਨੂੰ ਵੀ ਕੰਡਮ ਕੀਤਾ ਜਾ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮਾਈਲੇਜ਼ ਹੀ ਫਿਕਸ ਕੀਤੀ ਗਈ ਹੈ। ਹਾਂ ਜੇਕਰ ਕੋਈ ਗੱਡੀ ਠੀਕ ਨਹੀਂ ਹੈ, ਤਾਂ ਉਸ ਨੂੰ ਚੈਕ ਕਰਵਾਇਆ ਜਾਂਦਾ ਹੈ, ਜੇ ਉਹ ਠੀਕ ਨਹੀਂ ਹੈ ਤਾਂ ਉਸ ਨੂੰ ਪ੍ਰੀ-ਮੈਚਿਊਰ ਕੰਡਮ ਕੀਤਾ ਜਾ ਸਕਦਾ ਹੈ ਔਰ ਉਸ ਦੇ ਬਦਲੇ ਵਿੱਚ ਕੁਆਲਿਸ ਗੱਡੀ ਦਿੱਤੀ ਜਾ ਸਕਦੀ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜੋ ਚੌਧਰੀ ਬਲਬੀਰ ਸਿੰਘ ਹੁਰਾਂ ਨੇ ਗੱਲ ਕੀਤੀ ਹੈ, ਉਨ੍ਹਾਂ ਨੇ ਆਪਣੀ ਗੱਲ ਪੂਰੀ ਨਹੀਂ ਕੀਤੀ, ਸ਼ਾਇਦ ਉਹ ਸੰਗ ਗਏ ਹਨ ....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਮੈਂ ਸਵਾਲ ਹੀ ਕਰ ਰਿਹਾ ਹਾਂ ਕਿ ਕਿਸ ਤਰ੍ਹਾਂ ਆਪੋਜ਼ੀਸ਼ਨ ਦੇ ਐਮ.ਐਲ.ਏਜ਼ ਨੂੰ ਟਰੀਟ ਕੀਤਾ ਜਾਂਦਾ ਹੈ। ਇਨ੍ਹਾਂ ਨੂੰ ਜੋ ਜਿਪਸੀ ਮਿਲੀ ਹੋਈ ਹੈ ਉਹ ਇੱਕ ਲਿਟਰ ਪੈਟਰੋਲ ਵਿਚ ਪੰਜ ਕਿਲੋਮੀਟਰ ਦੀ ਐਵਰੇਜ਼ ਦਿੰਦੀ ਹੈ। ਉਸ ਦਾ ਐਕਸੀਡੈਂਟ ਹੋਣ ਕਾਰਨ ਉਹ ਠੀਕ ਨਹੀਂ ਚਲਦੀ ਹੈ ਅਤੇ ਜਿਸ ਨੂੰ, ਇਨ੍ਹਾਂ ਨੇ ਫਰਵਰੀ ਦੇ ਵਿੱਚ ਵਾਪਸ ਕਰ ਦਿੱਤਾ ਹੈ। ਉਸ ਤੋਂ ਬਾਅਦ ਇਨ੍ਹਾਂ ਨੇ ਇਸ ਸਬੰਧੀ ਕਿੰਨੀਆਂ ਹੀ ਚਿੱਠੀਆਂ, ਮਾਨਯੋਗ ਮਨਿਸਟਰ ਸਾਹਿਬ ਨੂੰ, ਐਸ.ਟੀ.ਸੀ. ਨੂੰ ਔਰ ਉਸ ਦੀਆਂ ਕਾਪੀਆਂ ਮੁੱਖ ਮੰਤਰੀ ਸਾਹਿਬ ਨੂੰ ਵੀ ਭੇਜੀਆਂ ਹਨ ਪਰ ਉਨ੍ਹਾਂ ਚਿੱਠੀਆਂ ਦਾ ਹਾਲੇ ਤੱਕ ਕੋਈ ਜਵਾਬ ਨਹੀਂ ਆਇਆ ਹੈ ਔਰ ਇਹ ਇਸੇ ਤਰ੍ਹਾਂ ਹੀ ਟਾਲੀ ਜਾਂਦੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਗੱਡੀ ਠੀਕ ਨਹੀਂ ਹੈ, ਅਤੇ ਉਸ ਦਾ ਡਰਾਈਵਰ ਇਹ ਕਹਿੰਦਾ ਹੈ ਕਿ ਇਹ ਗੱਡੀ ਠੀਕ ਨਹੀਂ

[ਸ਼੍ਰੀ ਤਿਕਸ਼ਨ ਸੂਦ]

ਚਲਦੀ ਔਰ ਇਨ੍ਹਾਂ ਦੇ ਕੋਲ ਸਕਿਊਰਿਟੀ ਦਾ ਕੋਈ ਇੰਤਜ਼ਾਮ ਨਹੀਂ ਹੈ ਅਤੇ ਫਰਵਰੀ ਵਿਚ ਇਨ੍ਹਾਂ ਨੇ ਆਪਣੀ ਗੱਡੀ ਵਾਪਸ ਕਰ ਦਿੱਤੀ ਸੀ ਤਾਂ ਇਸ ਦੇ ਲਈ ਕੀ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਨਹੀਂ ਹੈ ਕਿ ਮੈਂਬਰ ਸਾਹਿਬ ਨੂੰ ਗੱਡੀ ਛੇਤੀ ਅਲਾਟ ਕਰ ਦਿੱਤੀ ਜਾਵੇ। ਕੀ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰਨਗੇ ਕਿ ਉਨ੍ਹਾਂ ਨੂੰ ਹੋਰ ਗੱਡੀ ਦਿਵਾ ਦੇਣ।

**ਮਾਨਯੋਗ ਸਪੀਕਰ** : ਕੁਐਸਚਨ ਮਾਈਲੇਜ਼ ਤੋਂ ਅਲੱਗ ਹੈ, ਐਕਸੀਡੈਂਟਲ ਵਗੈਰਾ ਗੱਡੀ ਹੋਵੇ।

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਬਲਬੀਰ ਸਿੰਘ ਨੂੰ ਇਕ ਜਿਪਸੀ ਦਿੱਤੀ ਹੋਈ ਹੈ ਜਿਸ ਦੀ ਕਿ ਨਿਰਧਾਰਤ ਮਾਈਲੇਜ ਪੂਰੀ ਨਹੀਂ ਹੋਈ .... (ਇਕ ਅਵਾਜ਼ : ਉਹ ਇਹੀ ਕਹਿ ਰਹੇ ਹਨ ਕਿ ਗੱਡੀ ਜਮ੍ਹਾਂ ਹੋ ਗਈ ਹੈ।)

**ਮੰਤਰੀ** : ਇਨ੍ਹਾਂ ਨੇ ਮੈਨੂੰ ਗੱਡੀ ਸਬੰਧੀ ਸ਼ਿਕਾਇਤ ਕੀਤੀ ਸੀ ਅਤੇ ਗੱਡੀ ਵਰਕਸ਼ਾਪ ਵਿਚ ਭੇਜੀ ਸੀ ਉਸ ਨੂੰ ਟੈਕਨੀਕਲੀ ਠੀਕ ਕੀਤਾ ਗਿਆ ਔਰ ਉਹ ਟੈਕਨੀਕਲੀ ਠੀਕ ਪਾਈ ਗਈ ਅਤੇ ਇਹ ਗੱਡੀ ਇਨ੍ਹਾਂ ਨੂੰ ਵਾਪਸ ਦੇ ਦਿੱਤੀ ਗਈ ਹੈ। (ਹਾਸਾ) ਕਿਉਂਕਿ ਉਸ ਦੀ ਨਿਰਧਾਰਤ ਮਾਈਲੇਜ ਹਾਲੇ ਪੂਰੀ ਨਹੀਂ ਹੋਈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਨ੍ਹਾਂ ਕੋਲ ਗੱਡੀ ਬਤੌਰ ਮੰਤਰੀ ਸੀ। ਜਦੋਂ ਇਹ ਐਮ.ਐਲ.ਏ. ਬਣੇ ਉਦੋਂ ਤੋਂ ਇਨ੍ਹਾਂ ਨੇ ਆਪਣੇ ਕੋਲ ਗੱਡੀ ਨਹੀਂ ਰੱਖੀ ਤੇ ਇਨ੍ਹਾਂ ਨੂੰ ਮਜ਼ਬੂਰ ਕੀਤਾ ਜਾ ਰਿਹਾ ਹੈ ਕਿ ਇਹ ਜਿਪਸੀ ਹੀ ਦੇਣੀ ਹੈ। ਜਦ ਕਿ ਹੋਰ ਸਾਰੇ ਐਮ.ਐਲ.ਏਜ਼ ਨੂੰ ਕੁਆਲਿਸ ਮਿਲੀ ਹੋਈ ਹੈ। ਮੰਤਰੀ ਸਾਹਿਬ ਨੇ ਇਕ ਗੱਲ ਫੜੀ ਹੋਈ ਹੈ ਕਿ ਮਾਈਲੇਜ਼ ਪੂਰੀ ਨਹੀਂ ਕੀਤੀ ਜਦ ਕਿ ਉਹ ਗੱਡੀ ਠੀਕ ਨਹੀਂ ਹੈ। ਕੀ ਇਹ ਗੱਡੀਆਂ ਨੂੰ ਇੰਟਰਚੇਂਜ਼ ਨਹੀਂ ਕਰ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਨੂੰ ਦੱਸਿਆ ਹੈ ਕਿ ਇਨ੍ਹਾਂ ਦੀ ਗੱਡੀ ਵਰਕਸ਼ਾਪ ਭੇਜੀ ਸੀ ਤੇ ਉਹ ਕਹਿੰਦੇ ਹਨ ਕਿ ਗੱਡੀ ਠੀਕ ਹੈ (ਹਾਸਾ) ਗੱਡੀਆਂ ਦਾ ਨਾਰਮ ਨਿਰਧਾਰਤ ਕੀਤਾ ਹੋਇਆ ਹੈ ਕਿ ਇਸ ਨੇ ਇੰਨੀ ਮਾਈਲੇਜ਼ ਪੂਰੀ ਕਰਨੀ ਹੈ ਤਾਂ ਗੱਡੀ ਰੀਪਲੇਸ ਕੀਤੀ ਜਾਵੇਗੀ। ਜੇ ਗੱਡੀ ਵਰਕਸ਼ਾਪ ਤੋਂ ਠੀਕ ਹੋ ਕੇ ਆ ਜਾਵੇ ਅਤੇ ਮਾਈਲੇਜ਼ ਹਾਲੇ ਰਹਿੰਦੀ ਹੋਵੇ ਤਾਂ ਕੁਆਲਿਸ ਗੱਡੀ ਨਹੀਂ ਮਿਲ ਸਕਦੀ।

**ਸ਼੍ਰੀ ਤਿਕਸ਼ਨ ਸੂਦ** : ਮੈਂ ਪੁੱਛਿਆ ਸੀ ਕਿ ਮਾਈਲੇਜ਼ ਪੂਰੀ ਹੋਣ ਤੋਂ ਪਹਿਲਾਂ ਜੇ ਗੱਡੀ ਖਰਾਬ ਹੋ ਜਾਵੇ ਤਾਂ ਵਾਪਸ ਕੀਤੀ ਜਾਂਦੀ ਹੈ ?

**ਮਾਨਯੋਗ ਸਪੀਕਰ** : ਹਾਂ ਜੀ, ਕੈਪਟਨ ਕੰਵਲਜੀਤ ਸਿੰਘ ਜੀ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਬੜਾ ਸਿੱਧਾ ਸਾਦਾ ਸਵਾਲ ਸੀ ਤੇ ਮੰਤਰੀ ਜੀ ਚਾਹੁੰਦੇ ਤਾਂ ਇੱਕ ਮਿੰਟ ਵਿਚ ਖ਼ਤਮ ਕਰ ਦਿੰਦੇ ਲੇਕਿਨ ਤੰਗ ਸੋਚ ਤੇ ਤੰਗ ਨਜ਼ਰੀਏ ਤੋਂ ਕੰਮ ਲੈ ਰਹੇ ਹਨ .....

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਕਰੋ।

**ਕੈਪਟਨ ਕੰਵਲਜੀਤ ਸਿੰਘ** : ਮੈਂਬਰ ਸਾਹਿਬ ਦੀ ਗੱਡੀ ਬਾਰੇ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਹ ਟੈਕਨੀਕਲੀ ਠੀਕ ਹੈ। ਕੀ ਮੰਤਰੀ ਸਾਹਿਬ ਇਹ ਵਿਸ਼ਵਾਸ ਦਿਵਾਉਣਗੇ ਕਿ ਜੇ ਗੱਡੀ ਠੀਕ ਹੈ ਤਾਂ ਉਹ ਇਹ ਗੱਡੀ ਆਪਣੀ ਸਕਿਓਰਟੀ ਵਿਚ ਲੈ ਲੈਣ ਤੇ ਆਪਣੇ ਵਾਲੀ ਮੈਂਬਰ ਸਾਹਿਬ ਨੂੰ ਦੇ ਦੇਣ। (ਹਾਸਾ) ਇਹ ਇਸ ਸਬੰਧੀ ਆਸ਼ਵਾਸਨ ਦੇਣਗੇ ?

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਕੈਪਟਨ ਕੰਵਲਜੀਤ ਸਿੰਘ** : ਉਸ ਗੱਡੀ ਨੂੰ ਇਹ ਟੈਕਨੀਕਲੀ ਠੀਕ ਦੱਸਦੇ ਹਨ। ਇਹ ਅਦਲਾ ਬਦਲੀ ਕਰਨ ਨੂੰ ਤਿਆਰ ਹਨ ?

**ਮਾਨਯੋਗ ਸਪੀਕਰ** : ਬਦਲ ਕੇ ਦੇ ਰਹੇ ਹੋ ?

**ਮੰਤਰੀ** : ਇਨ੍ਹਾਂ ਨੇ ਜਿਸ ਤਰ੍ਹਾਂ ਪੁੱਛਿਆ ਸੀ ਕਿਸੇ ਐਮ.ਐਲ.ਏ. ਦੀ ਗੱਡੀ ਜੇ ਖਰਾਬ ਹੋ ਜਾਵੇ ਤਾਂ ਉਸਨੂੰ ਬਦਲਣ ਸਬੰਧੀ ਕੀ ਤਰੀਕਾ ਹੈ। ਹੁਣ ਜੋ ਨਿਰਧਾਰਤ ਮਾਈਲੇਜ਼ ਹੈ ਜੇ ਉਹ ਪੂਰੀ ਕਰਦੀ ਹੋਵੇ ਤਾਂ ਗੱਡੀ ਬਦਲੀ ਜਾਵੇਗੀ।

**ਕੈਪਟਨ ਕੰਵਲਜੀਤ ਸਿੰਘ** : ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ** : ਉਹ ਮਿਲ ਗਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਮੈਂ ਕਿਹਾ ਸੀ ਕਿ ਜੇ ਮੰਤਰੀ ਜੀ ਕਹਿ ਰਹੇ ਹਨ ਕਿ ਗੱਡੀ ਟੈਕਨੀਕਲੀ ਠੀਕ ਹੈ ਤਾਂ ਕੀ ਇਹ ਆਪਣੇ ਵਾਲੀ ਮੈਂਬਰ ਸਾਹਿਬ ਨੂੰ ਦੇਣ ਲਈ ਤਿਆਰ ਹਨ ? ਇਸ ਬਾਰੇ ਇਹ ਜਵਾਬ ਦੇਣ।

**ਮਾਨਯੋਗ ਸਪੀਕਰ** : ਵਿੱਤ ਮੰਤਰੀ ਜੀ ਬੋਲਣਗੇ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਕੈਪਟਨ ਕੰਵਲਜੀਤ ਸਿੰਘ ਨੇ ਕਿਹਾ ਹੈ ਕਿ ਗੱਡੀ ਆਪਸ ਵਿਚ ਬਦਲਾ ਲੈਣ ਅਗਰ ਉਹ ਗੱਡੀ ਟੈਕਨੀਕਲੀ ਠੀਕ ਹੈ। ਕੱਲ੍ਹ ਨੂੰ ਉਹ ਕਹਿਣਗੇ ਕਿ ਮੈਨੂੰ ਵਜ਼ੀਰ ਬਣਾ ਦਿਓ ਤੇ ਤੁਸੀਂ ਇੱਧਰ ਆ ਜਾਓ। ਕੀ ਇਹ ਲਾਜਿਕ ਹੈ ?

**ਮਾਨਯੋਗ ਸਪੀਕਰ** : ਇਹ ਟੈਕਨੀਕਲ ਜਵਾਬ ਨਹੀਂ ਹੈ। ਗੱਡੀ ਮਨਿਸਟਰ ਸਾਹਿਬ ਨਵੀਂ ਦਿਓ ਔਰ ਪਰਸਨਲ ਇੰਟਰਸਟ ਲੈ ਕੇ ਦਿਓ। ਜੇ ਗੱਡੀ ਠੀਕ ਨਹੀਂ ਤਾਂ ਠੀਕ ਕਰਾ ਕੇ ਦਿਓ। ਨੈਕਸਟ ਕੁਐਸਚਨ ਤਿਕਸ਼ਨ ਸੂਦ ਜੀ।

---

### ਬਦਲੀਆਂ ਬਾਰੇ ਵਿਭਾਗ ਦੀ ਨੀਤੀ

*575. **ਸ਼੍ਰੀ ਤਿਕਸ਼ਨ ਸੂਦ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਭਾਗ ਦੀ ਆਪਣੇ ਕਰਮਚਾਰੀਆਂ ਦੀਆਂ ਬਦਲੀਆਂ ਸਬੰਧੀ ਨੀਤੀ ਦੇ ਵੇਰਵੇ ਕੀ ਹਨ ਅਤੇ ਬਦਲੀਆਂ ਸ਼ੁਰੂ ਕਰਨ ਅਤੇ ਬੰਦ ਕਰਨ ਦੀਆਂ ਤਰੀਕਾਂ ਕੀ-ਕੀ ਹਨ ?

**Shri Romesh Chander Dogra :** The Transfer policy of the Health Department is governed by the guidelines for the posting and transfer of Government employees for the year 2003-04 issued by the Government of Punjab,—*vide* Circular No. 7/14/2003-1PP2/6473, dated 24th April, 2003.

2. The last date of transfer of employees was 31st May, 2003 for the year 2003-04. However the date was extended up to 31st August, 2003 by the Government.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜਿਹੜੀ ਮਨਿਸਟਰ ਸਾਹਿਬ ਨੇ ਆਪਣੀ ਟਰਾਂਸਫਰ ਪਾਲਿਸੀ ਦੀ ਗੱਲ ਕੀਤੀ ਹੈ ਉਸ ਦੀ ਕਾਪੀ ਮੇਰੇ ਕੋਲ ਨਹੀਂ ਆਈ ਹੈ ਪਰ ਮੈਂ ਇਨ੍ਹਾਂ ਤੋਂ 1-2 ਕੇਸਾਂ ਬਾਰੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੇਸਿਜ ਇਨ੍ਹਾਂ ਦੀ ਟਰਾਂਸਫਰ ਪਾਲਿਸੀ ਵਿਚ ਫਿੱਟ ਹੁੰਦੇ ਹਨ। ਪਹਿਲਾਂ ਕੇਸ ਦਿਆਲ ਸਿੰਘ ਫਾਰਮਾਸਿਸਟ ਦਾ ਹੈ ਜਿਸ ਨੂੰ ਪਹਿਲਾਂ ਇਨ੍ਹਾਂ ਨੇ 2002 ਵਿੱਚ ਪੀ.ਐਚ.ਸੀ., ਜਾਲੋਵਾਲ ਤੇ 2 ਨਵੰਬਰ, 2002 ਨੂੰ ਛਾਬੇਵਾਲ ਟਰਾਂਸਫਰ ਕੀਤਾ ਗਿਆ ਅਤੇ ਫਿਰ 7 ਦਸੰਬਰ, 2002 ਨੂੰ ਜਾਲੋਵਾਲ ਕੀਤਾ ਗਿਆ ਅਤੇ ਫਿਰ 27 ਮਾਰਚ, 2003 ਨੂੰ ਮਹਿਲਪੁਰ ਕੀਤਾ ਗਿਆ ਅਤੇ ਫਿਰ 30 ਜੂਨ, 2003 ਨੂੰ ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਚ ਟਰਾਂਸਫਰ ਕੀਤਾ ਗਿਆ ਅਤੇ ਫਿਰ 15 ਜੁਲਾਈ, 2003 ਨੂੰ ਜਾਲੋਵਾਲ ਟਰਾਂਸਫਰ ਕੀਤਾ ਗਿਆ ਅਤੇ ਫਿਰ 16 ਜੁਲਾਈ, 2003 ਨੂੰ ਹੁਸ਼ਿਆਰਪੁਰ ਫਿਰ ਟਰਾਂਸਫਰ ਕਰ ਦਿੱਤਾ ਗਿਆ ਜਦ ਪਿੰਡ ਦੀ ਪੰਚਾਇਤ ਨੇ ਇਹ ਲਿਖ ਕੇ ਦਿੱਤਾ ਹੋਇਆ ਸੀ ਕਿ ਇਹ ਬੰਦਾ ਬੜਾ ਮਿਹਨਤੀ ਹੈ ਅਤੇ ਇਮਾਨਦਾਰ ਹੈ ਇਸ ਦੀ ਬਦਲੀ ਨਾ ਕੀਤੀ ਜਾਵੇ ਪਰ ਫਿਰ ਵੀ ਉਸ ਦੀ ਇਤਨੀ ਵਾਰ ਮਨਿਸਟਰ ਸਾਹਿਬ ਨੇ ਬਦਲੀ ਕੀਤੀ। ਕੀ ਇਹ ਕੇਸ ਇਨ੍ਹਾਂ ਦੀ ਟਰਾਂਸਫਰ ਪਾਲਿਸੀ ਵਿਚ ਫਿੱਟ ਬੈਠਦਾ ਹੈ। ਦੂਜਾ ਕੇਸ ਡਾਕਟਰ ਸੁਰਿੰਦਰ ਦਰਦੀ, ਮੈਡੀਕਲ ਅਫ਼ਸਰ (ਐਸ.ਐਮ.ਓ.), ਫਗਲਾਨਾ ਦਾ ਹੈ। ਉਸ ਨੂੰ ਉਸ ਦੇ ਭਰਾ, ਜੋ ਮਿਊਂਸਿਪਲ ਕਮੇਟੀ ਦੇ ਲਈ ਕੌਂਸਲਰ ਚੁਣਿਆ ਗਿਆ ਸੀ, ਉਸ ਨੂੰ ਕਾਂਗਰਸ ਪਾਰਟੀ ਦੇ ਪ੍ਰਧਾਨ ਦੇ ਹੱਕ ਵਿਚ ਵੋਟ ਪਾਉਣ ਲਈ ਦਬਾਅ ਪਾਇਆ ਗਿਆ ਪਰ ਉਸ ਦੇ ਭਰਾ ਨੇ ਵੋਟ ਨਾ ਪਾਉਣ ਕਰਕੇ, ਇਸ ਦੇ ਨਾਲ ਬਦਲਾ ਲਿਆ ਗਿਆ ਅਤੇ ਉਸ ਦੀ ਟਰਾਂਸਫਰ ਹਰੀਕੇ ਪੱਤਣ ਕਰ ਦਿੱਤੀ ਗਈ। ਕੀ ਇਹ ਕੇਸ ਵੀ ਟਰਾਂਸਫਰ ਪਾਲਿਸੀ ਵਿਚ ਫਿੱਟ ਹੁੰਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਸਪੈਸੇਫਿਕ ਕੁਐਸਚਨ ਕੀਤਾ ਹੈ। Sir, this is a specific case. He has referred this case but I cannot say anything. There are thousands of employees like this. I cannot reply one particular case.

Dr. Dardi was working in Phaglana and from there he came to Hoshiarpur. The doctor was absent from duty. Since he was absent and Dr. Dardi was there, a patient was seriously injured and was crying in the emergency and this doctor did not see him. The patient requested him with folded hands but he did not bother to see him. He said this is not my job. I am working in some other hospital. I took this thing exceptionally bad and requested the doctor but he refused. On this reason he was transferred. This was on administrative grounds.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਚੰਗਾ ਹੋਇਆ ਹੈ ਕਿ ਇਨ੍ਹਾਂ ਨੇ ਡਾਕਟਰ ਦਰਦੀ ਦੀ ਗੱਲ ਨੂੰ ਐਡਮਿਟ ਕਰ ਲਿਆ ਹੈ ਅਤੇ ਇਨ੍ਹਾਂ ਨੇ ਇਸ ਦੀ ਬਦਲੀ, ਉਸ ਦੇ ਭਰਾ ਵਲੋਂ ਕਾਂਗਰਸ ਪਾਰਟੀ ਦੇ ਮਿਉਂਸਿਪਲ ਕਮੇਟੀ ਦੇ ਪ੍ਰਧਾਨ ਦੀ ਇਲੈਕਸ਼ਨ ਵਿਚ ਵੋਟ ਨਾ ਪਾਉਣ ਕਰਕੇ ਬਦਲੇ ਦੀ ਭਾਵਨਾ ਨਾਲ ਟਰਾਂਸਫਰ ਕੀਤੀ ਹੈ। ਕੀ ਇਹ ਗੱਲ ਵੀ ਇਨ੍ਹਾਂ ਦੀ ਟਰਾਂਸਫਰ ਪਾਲਿਸੀ ਵਿਚ ਫਿੱਟ ਹੁੰਦੀ ਹੈ।

**ਮਾਨਯੋਗ ਸਪੀਕਰ** : ਇਹ ਤਾਂ ਐਡਮਿਨਿਸਟਰੇਟਿਵ ਪਾਲਿਸੀ ਅਲੱਗ ਹੈ।

**Minister :** Sir, I just visited there to see whether the patient is alive or his condition is alright. None was there. Neither the doctor was there.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ..........

**ਮਾਨਯੋਗ ਸਪੀਕਰ** : ਤੁਸੀਂ ਬੈਠ ਜਾਓ। ਇਹ ਐਡਮਨਿਸਟਰੇਟਿਵ ਮੈਟਰ ਹੈ।

**Minister :** Sir, I just went to see that patient. The doctor was not there, none else was there. This doctor, Doctor Dardi had also visited there. He refused to see the patient by saying that it is not my duty here. Speaker Sahib wherever a doctor is standing and he finds a patient, it is the moral duty of the doctor, whether he is working there or not, to see the patient but since he refused and did not see the patient, I transferred him from there.

**Mr. Speaker :** This is due to administrative policy and not due to transfer policy.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਸਾਹਿਬ ਠੀਕ ਨਹੀਂ ਬੋਲ ਰਹੇ ਹਨ। ਜਦੋਂ ਇਕ ਕੈਬਨਿਟ ਮਨਿਸਟਰ ਕਿਸੇ ਹਸਪਤਾਲ ਵਿਚ ਜਾਂਦਾ ਹੈ ਤਾਂ ਸਾਰੇ ਅਮਲੇ ਨੂੰ, ਇੰਚਾਰਜ਼ ਨੂੰ ਪਹਿਲਾਂ ਇਨਫਾਰਮ ਕੀਤਾ ਜਾਂਦਾ ਹੈ। ਮੈਂ ਸਵਾਲ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਡਾਕਟਰ ਇਨ੍ਹਾਂ ਨੇ ਸਸਪੈਂਡ ਕੀਤਾ, ਉਸ ਦੀ ਸਸਪੈਨਸ਼ਨ ਤਾਂ ਰਿਵੋਕ ਹੋ ਗਈ, ਉਹ ਤਾਂ ਸਸਪੈਨਸ਼ਨ ਤੋਂ ਬਾਅਦ ਵੀ ਲਗ ਗਿਆ। ਪਰ ਜਿਸ ਦੀ ਮੈਂ ਗੱਲ ਕਰ ਰਿਹਾ ਹਾਂ, ਡਾਕਟਰ ਦਰਦੀ ਦੀ, ਉਸਨੂੰ ਪਹਿਲਾਂ ਤੋਂ ਹੀ ਧਮਕੀ ਦਿੱਤੀ ਗਈ ਸੀ ਕਿ ਆਪਣੇ ਭਰਾ ਤੋਂ ਕਾਂਗਰਸ ਦੇ ਪ੍ਰਧਾਨ ਨੂੰ ਵੋਟ ਪੁਆ ਦੇ ਨਹੀਂ ਤਾਂ ਤੇਰੀ ਬਦਲੀ ਕਰ ਦਿਆਂਗੇ। ਉਸ ਦੇ ਭਰਾ ਨੇ ਕਾਂਗਰਸ ਦੇ ਪ੍ਰਧਾਨ ਨੂੰ ਵੋਟ ਨਹੀਂ ਪਾਈ ਇਸ ਲਈ ਉਸ ਡਾਕਟਰ ਦੀ ਬਦਲੀ ਕਰ ਦਿੱਤੀ ਗਈ। ਮੇਰਾ ਸਵਾਲ ਹੈ ਕਿ ਉਸ ਡਾਕਟਰ ਨੂੰ ਐਮ.ਐਲ.ਆਰ. ਕੇਸ ਕਰਨ ਲਈ ਕਿਉਂ ਕਿਹਾ ਗਿਆ ? ਮਨਿਸਟਰ ਸਾਹਿਬ ਆਪਣੇ ਮਹਿਕਮੇ ਦੀ ਬਦਲੀ ਪਾਲਿਸੀ ਕਲੀਅਰ ਕਰਨ। ਦੂਜਾ ਇਕ ਦਿਆਲ ਸਿੰਘ, ਫਾਰਮਾਸਿਸਟ ਦਾ ਕੇਸ ਹੈ। ਕੀ ਇਨ੍ਹਾਂ ਦੀ ਬਦਲੀ ਪਾਲਿਸੀ ਵਿਚ ਇਹ ਵੀ ਆਉਂਦਾ ਹੈ ਕਿ ਰਿਸ਼ਤੇਦਾਰਾਂ ਦੇ ਕਹਿਣ ਤੇ, ਆਪਣੇ ਬੰਦਿਆਂ ਦੇ ਕਹਿਣ ਤੇ ਬਦਲੀਆਂ ਕਰੀ ਜਾਓ ? ਉਸ ਫਾਰਮਾਸਿਸਟ ਦੀਆਂ 7-7 ਵਾਰ ਬਦਲੀਆਂ ਹੋ ਚੁੱਕੀਆਂ ਹਨ.......

**ਮਾਨਯੋਗ ਸਪੀਕਰ** : ਸੂਦ ਸਾਹਿਬ, ਤੁਸੀਂ ਸਵਾਲ ਨਹੀਂ ਕਰ ਰਹੇ, ਇਨਫਰਮੇਸ਼ਨ ਦੇ ਰਹੇ ਹੋ। ਇਹ ਟਰਾਂਸਫਰ ਐਡਮਨਿਸਟ੍ਰੇਟਿਵ ਪਾਲਿਸੀ ਦੇ ਤਹਿਤ ਕੀਤੀ ਗਈ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਦਿਆਲ ਸਿੰਘ ਦੇ ਕੇਸ ਬਾਰੇ ਦੱਸ ਦੇਣ........ (ਵਿਘਨ)

**ਮਾਨਯੋਗ ਸਪੀਕਰ** : ਸੂਦ ਸਾਹਿਬ, ਐਡਮਨਿਸਟ੍ਰੇਟਿਵ ਪਾਲਿਸੀ ਹੋਰ ਹੈ ਤੇ ਟਰਾਂਸਫਰ ਪਾਲਿਸੀ ਹੋਰ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਪਾਲਿਸੀ ਬਦਲੀਆਂ ਦੀ ਇਨ੍ਹਾਂ ਨੇ ਦੱਸੀ ਹੈ, ਕੀ ਇਹ ਉਸਦੇ ਮੁਤਾਬਿਕ ਹੀ ਬਦਲੀਆਂ ਕਰਦੇ ਹਨ ? ਜੇ ਕਰਦੇ ਹਨ ਤਾਂ ਹਾਲੇ ਵੀ ਪੰਜਾਬ ਵਿਚ ਸੀ.ਐਮ.ਓ. ਲੈਵਲ ਦੀਆਂ 12 ਪੋਸਟਾਂ ਖਾਲੀ ਪਈਆਂ ਹਨ। ਹੁਣ ਇਨ੍ਹਾਂ ਨੇ 8 ਬੰਦੇ ਪਰਮੋਟ ਵੀ ਕਰ ਦਿੱਤੇ ਹਨ। ਹਾਲ ਦੀ ਘੜੀ ਵੀ ਐਮ.ਓ. ਅਤੇ ਐਸ.ਐਮ.ਓ. ਰੈਂਕ ਦੇ ਬੰਦੇ ਸੀ.ਐਮ.ਓ. ਦੀਆਂ ਪੋਸਟਾਂ ਤੇ ਲੱਗੇ ਹੋਏ ਹਨ। ਕੀ ਇਨ੍ਹਾਂ ਵੇਕੈਂਟ ਪੋਸਟਾਂ ਤੇ ਇਹ ਸੀਨੀਅਰ ਬੰਦੇ ਲਾਉਣਗੇ ?

**ਮੰਤਰੀ** : ਅਸੀਂ ਸੈਸ਼ਨ ਤੋਂ ਬਾਅਦ ਇਹ ਕੰਮ ਕਰਨ ਜਾ ਰਹੇ ਹਾਂ। After the Session we are filling up those posts. ਸਾਡੇ ਕੋਲ ਡਿਪਟੀ ਡਾਇਰੈਕਟਰ ਰੈਂਕ ਦੇ ਬੰਦੇ ਅਵੇਲੇਬਲ ਨਹੀਂ ਸੀ to look after the charge for the time being and since the people have been promoted, Sir, we will be putting up the people after the Session.

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਬਾਠ ਸਾਹਿਬ।

---

## ਕੁਦਰਤੀ ਡ੍ਰੇਨਾਂ ਦੇ ਵਰਖਾ ਦੇ ਪਾਣੀ ਦੀ ਵਰਤੋਂ

*609. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੁਦਰਤੀ ਡ੍ਰੇਨਾਂ ਦੇ ਵਰਖਾ ਦੇ ਪਾਣੀ ਨੂੰ ਸਿੰਜਾਈ ਦੇ ਮੰਤਵਾਂ ਜਾਂ ਜ਼ਮੀਨ ਦੋਜ਼ ਪਾਣੀ ਦੇ ਪੱਧਰ ਨੂੰ ਵਧਾਉਣ ਲਈ ਵਰਤੋਂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਮਾਮਲੇ ਵਿਚ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਹਾਂ ਜੀ, ਕੁਦਰਤੀ ਨਾਲਿਆਂ ਦਾ ਵਰਖਾ ਦਾ ਪਾਣੀ ਜ਼ਮੀਨ ਦੋਜ਼ ਪਾਣੀ ਦੇ ਪੱਧਰ ਨੂੰ ਵਧਾਉਣ ਲਈ ਵਰਤੋਂ ਵਿੱਚ ਲਿਆਇਆ ਜਾ ਰਿਹਾ ਹੈ ਅਤੇ ਸਿੰਚਾਈ ਲਈ ਵੀ ਵਰਤਿਆ ਜਾ ਰਿਹਾ ਹੈ।

ਸਰਕਾਰ ਵਲੋਂ 6 ਪਾਇਲਟ ਸਟੱਡੀਜ਼ ਸਕੀਮਜ਼ ਰਾਜ ਦੇ ਵੱਖਰੇ-ਵੱਖਰੇ ਹਿੱਸਿਆਂ ਵਿੱਚ ਕੁਦਰਤੀ ਡਰੇਨਾਂ ਦੇ ਵਰਖਾ ਦੇ ਪਾਣੀ ਨੂੰ ਜ਼ਮੀਨ ਦੋਜ਼ ਪਾਣੀ ਦੇ ਪੱਧਰ ਨੂੰ ਰੀਚਾਰਜ

ਕਰਨ ਲਈ ਪੂਰੀਆਂ ਕੀਤੀਆਂ ਗਈਆਂ ਹਨ। ਉਕਤ ਸਟੱਡੀਜ਼ ਦੇ ਨਤੀਜੇ 2 ਸਾਲਾਂ ਦੇ ਸਮੇਂ ਵਿੱਚ ਉਪਲਬਧ ਹੋਣਗੇ। ਅਗਰ ਇਹ ਨਤੀਜੇ ਉਤਸ਼ਾਹ-ਜਨਕ ਹੋਏ ਤਾਂ ਰਾਜ ਦੇ ਹੋਰ ਹਿੱਸਿਆਂ ਵਿੱਚ ਜਿੱਥੇ ਪਾਣੀ ਦੀ ਸਤਹ ਖਤਰਨਾਕ ਦਰ ਨਾਲ ਘੱਟ ਰਹੀ ਹੈ, ਇਹੋ ਜਿਹੀਆਂ ਸਕੀਮਾਂ ਲਾਗੂ ਕੀਤੀਆਂ ਜਾਣਗੀਆਂ। ਇਸ ਤਰ੍ਹਾਂ ਦੀਆਂ ਨਵੀਆਂ 6 ਸਕੀਮਾਂ ਸੈਂਟਰਲ ਗਰਾਊਂਡ ਵਾਟਰ ਬੋਰਡ ਨੂੰ ਪਹਿਲਾਂ ਹੀ ਮੰਜ਼ੂਰੀ ਲਈ ਭੇਜੀਆ ਜਾ ਚੁੱਕੀਆਂ ਹਨ।

ਕੁਦਰਤੀ ਡਰੇਨਾਂ ਵਿੱਚ ਵਰਖਾ ਤੋਂ ਪ੍ਰਾਪਤ ਹੋਣ ਵਾਲਾ ਪਾਣੀ ਕੰਡੀ ਇਲਾਕੇ ਵਿੱਚ ਲੋਅ ਡੈਮ ਬਣਾਕੇ ਸਿੰਚਾਈ ਸਾਧਨਾਂ ਵਿੱਚ ਵਰਤਿਆ ਜਾ ਰਿਹਾ ਹੈ। ਜਿਥੇ ਇਹ ਕੁਦਰਤੀ ਨਾਲੇ ਦਰਿਆਵਾਂ ਵਿੱਚ ਪੈਂਦੇ ਹਨ, ਉਥੇ ਇਸ ਪਾਣੀ ਦੀ ਵਰਤੋਂ ਹੈਡ ਵਰਕਸ ਬਣਾ ਕੇ ਕੀਤੀ ਜਾਂਦੀ ਹੈ। ਅੱਜ ਤੱਕ ਕੰਡੀ ਇਲਾਕੇ ਵਿੱਚ ਕੁਦਰਤੀ ਨਾਲਿਆਂ ਤੇ 11 ਲੋਅ ਡੈਮਾਂ ਦੀ ਉਸਾਰੀ ਕੀਤੀ ਜਾ ਚੁੱਕੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਜੋ ਮਹਿਕਮੇ ਨੇ ਉੱਦਮ ਕੀਤਾ ਹੈ, ਮੈਂ ਉਸਦੀ ਸ਼ਲਾਘਾ ਕਰਦਾ ਹਾਂ ਪਰ ਫਿਰ ਵੀ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਵਿਚ ਜਿਥੇ 14,588 ਕਿਲੋਮੀਟਰ ਸਿੰਚਾਈ ਵਾਸਤੇ ਨਹਿਰਾਂ ਹਨ, ਇਸ ਦੇ ਬਾਵਜੂਦ ਵੀ ਸਿੰਚਾਈ ਘਟਦੀ ਜਾ ਰਹੀ ਹੈ, ਉਨ੍ਹਾਂ ਦਾ ਪਾਣੀ ਘਟਦਾ ਜਾ ਰਿਹਾ ਹੈ ਅਤੇ ਜ਼ਮੀਨ ਹੇਠਲਾ ਪਾਣੀ ਡੂੰਘਾ ਹੁੰਦਾ ਜਾ ਰਿਹਾ ਹੈ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜੀਆਂ 3,800 ਕਿਲੋਮੀਟਰ ਕੁਦਰਤੀ ਜਾਂ ਮੈਨ-ਮੇਡ ਡਰੇਨਾਂ ਹਨ, ਕੀ ਨਹਿਰਾਂ ਤੋਂ ਬਾਅਦ ਆਫ ਸੀਜ਼ਨ ਵਿਚ ਉਨ੍ਹਾਂ ਨੂੰ ਸਿੰਚਾਈ ਦੇ ਕੰਮ ਲਈ ਵਰਤਿਆ ਜਾਵੇਗਾ ? ਦੂਜੀ ਗੱਲ ਮੈਂ ਪੁੱਛਣੀ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਡਰੇਨਾਂ ਤੋਂ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਦੀ ਸਰਕਾਰ ਦੀ ਕੋਈ ਸਕੀਮ ਹੈ, ਸਰਕਾਰ ਕੋਈ ਇਸ ਸਬੰਧੀ ਉਪਰਾਲਾ ਕਰ ਰਹੀ ਹੈ ?

**ਮੰਤਰੀ** : ਅਸੀਂ ਡਰੇਨਾਂ ਵਿਚ ਪਾਣੀ ਨਹੀਂ ਛੱਡ ਸਕਦੇ ਕਿਉਂਕਿ ਜਿੰਨੇ ਪਾਣੀ ਦੀ ਜ਼ਰੂਰਤ ਹੁੰਦੀ ਹੈ, ਡੈਮਾਂ ਤੋਂ ਉਨ੍ਹਾਂ ਪਾਣੀ ਹੀ ਲੈਂਦੇ ਹਾਂ। ਬਾਕੀ ਦਾ ਪਾਣੀ ਡੈਮਾਂ ਵਿਚ ਜਮ੍ਹਾਂ ਰਹਿੰਦਾ ਹੈ ਤਾਂ ਕਿ ਪਾਣੀ ਵੇਸਟ ਨਾ ਜਾਵੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਠੀਕ ਨਹੀਂ ਦਿੱਤਾ। ਬਾਹਰਲੇ ਮੁਲਕਾਂ ਵਿਚ ਇਹੋ ਜਿਹੀਆਂ ਸਕੀਮਾਂ ਚੱਲਦੀਆਂ ਹਨ ਅਤੇ ਸਾਨੂੰ ਵੀ ਇਥੇ ਇਹ ਚਲਾਉਣੀਆਂ ਚਾਹੀਦੀਆਂ ਹਨ।

ਇਸ ਤੋਂ ਅੱਗੇ ਇਨ੍ਹਾਂ ਨੇ ਕੰਡੀ ਏਰੀਆ ਦਾ ਜ਼ਿਕਰ ਕੀਤਾ ਹੈ ਕਿ ਅਸੀਂ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਦਾ ਯਤਨ ਕੀਤਾ ਹੈ। ਮੰਤਰੀ ਜੀ ਇਹ ਦੱਸ ਦੇਣ ਕਿ ਪਾਣੀ ਦੀ ਰੀਚਾਰਜਿੰਗ ਕਰਨ ਵਾਸਤੇ ਤਾਂ ਕਿ ਪਾਣੀ ਹੇਠਾਂ ਨਾ ਜਾਵੇ, ਕੀ ਉਪਰਾਲਾ ਕੀਤਾ ਜਾ ਰਿਹਾ ਹੈ ?

**ਮੰਤਰੀ** : ਹਾਲੇ ਤਾਂ ਜਿਹੜਾ ਵਾਧੂ ਪਾਣੀ ਆਉਂਦਾ ਹੈ, ਉਸ ਦੇ ਵਾਸਤੇ ਇਹ ਸਕੀਮਾਂ ਅਸੀਂ ਬਣਾਈਆਂ ਹਨ। ਇਨ੍ਹਾਂ ਦਾ ਰਿਜ਼ਲਟ 2 ਸਾਲ ਬਾਅਦ ਆਉਣਾ ਹੈ ਅਤੇ ਉਹ ਰਿਜ਼ਲਟ ਆਉਣ ਤੋਂ ਬਾਅਦ ਹੀ ਅੱਗੇ ਸੋਚਿਆ ਜਾਵੇਗਾ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਪੰਜਾਬ ਦੇ ਬਹੁਤ ਸਾਰੇ ਹਿੱਸਿਆਂ ਵਿਚ ਪਾਣੀ ਦਾ ਲੈਵਲ 50-60 ਫੁੱਟ ਡੂੰਘਾ ਚਲਾ ਗਿਆ ਹੈ। ਸਾਡੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਇਕ ਸਕੀਮ ਬਣਾਈ ਸੀ। ਉਸ ਸਕੀਮ ਤਹਿਤ ਪਾਣੀ ਨੂੰ ਰੀਚਾਰਜ ਕਰਨ ਵਾਸਤੇ ਡਰੇਨਾਂ ਵਿਚ ਪਾੜ ਬਣਾ ਕੇ ਟੁੱਟੀਆਂ ਭੱਜੀਆਂ ਇੱਟਾਂ ਸੁੱਟ ਦਿੱਤੀਆਂ ਜਾਂਦੀਆਂ ਸਨ। ਜਦੋਂ ਪਾੜ ਬਣਾਉਂਦੇ ਹਾਂ ਤਾਂ 15-20 ਫੁੱਟ ਤੇ ਰੇਤਾ ਆ ਜਾਂਦਾ ਹੈ। ਕਿਤੇ 10 ਫੁੱਟ ਤੇ, ਕਿਤੇ 15 ਫੁੱਟ ਤੇ ਅਤੇ ਕਿਤੇ 20 ਫੁੱਟ ਤੇ ਰੇਤਾ ਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਪਾਣੀ ਜਮ੍ਹਾਂ ਹੁੰਦਾ ਰਹਿੰਦਾ ਹੈ ਅਤੇ ਰੀਚਾਰਜ ਹੋ ਜਾਂਦਾ ਹੈ। ਸਾਡੇ ਇਲਾਕੇ ਵਿਚ ਚਾਂਦ ਭਾਨ ਡਰੇਨ ਵਿਚ ਇਸੇ ਤਰ੍ਹਾਂ ਕੀਤਾ ਗਿਆ ਹੈ। ਪਹਿਲਾਂ ਫਾਲਤੂ ਪਾਣੀ ਪਾਕਿਸਤਾਨ ਚਲਾ ਜਾਂਦਾ ਸੀ ਅਤੇ ਉਸ ਤੋਂ ਅੱਗੇ ਸਮੁੰਦਰ ਵਿਚ ਚਲਾ ਜਾਂਦਾ ਸੀ.......

**ਮਾਨਯੋਗ ਸਪੀਕਰ** : ਤੁਸੀਂ ਸਪੈਸੇਫਿਕ ਸਵਾਲ ਪੁੱਛੋ ?

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਡਰੇਨਾਂ ਵਿਚ ਪਾੜ ਬਣਾ ਕੇ ਜਦੋਂ ਰੇਤਾ ਆ ਜਾਵੇ ਤਾਂ ਉਥੇ ਇੱਟਾਂ ਸੁੱਟੀਆਂ ਜਾਣ ਤਾਂ ਕਿ ਡਰੇਨਾਂ ਦਾ ਪਾਣੀ ਅਗਾਂਹ ਨਾ ਜਾਵੇ ਜਿਸ ਤਰ੍ਹਾਂ ਕਿ ਸਾਡੇ ਇਲਾਕੇ ਵਿਚ ਚਾਂਦ ਭਾਨ ਡਰੇਨ ਵਿਚ ਕੀਤਾ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਇਹ ਜਿਹੜੀਆਂ ਅਸੀਂ 6 ਪਾਇਲਟ ਸਕੀਮਾਂ ਬਣਾਈਆਂ ਹਨ, ਇਨ੍ਹਾਂ ਦਾ ਰਿਜ਼ਲਟ 2 ਸਾਲਾਂ ਨੂੰ ਆਵੇਗਾ। ਉਸ ਤੋਂ ਬਾਅਦ ਹੀ ਅਗਲੀ ਕਾਰਵਾਈ ਕੀਤੀ ਜਾ ਸਕੇਗੀ। ਹਾਲ ਦੀ ਘੜੀ ਕੋਈ ਇਹੋ ਜਿਹੀ ਸਕੀਮ ਨਹੀਂ ਹੈ ਕਿ ਪਾੜ ਬਣਾ ਕੇ ਇੱਟਾਂ ਸੁੱਟ ਦੇਈਏ।

---

## ਮਹਾਰਾਜਾ ਰਣਜੀਤ ਸਿੰਘ ਰੀਜ਼ਨਲ ਕੈਂਪਸ, ਲੱਦੇਵਾਲੀ, ਜਲੰਧਰ ਵਿਚ ਵਿਦਿਆਰਥੀਆਂ ਦੀ ਗਿਣਤੀ

*587. **ਸ਼੍ਰੀ ਅਵਿਨਾਸ਼ ਰਾਏ ਖੰਨਾ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2002-2003 ਲਈ ਮਹਾਰਾਜਾ ਰਣਜੀਤ ਸਿੰਘ ਰੀਜ਼ਨਲ ਕੈਂਪਸ, ਲੱਦੇਵਾਲੀ, ਜਲੰਧਰ ਵਿਚ ਪੜ੍ਹ ਰਹੇ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਥੇ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਵਿਸ਼ੇ-ਵਾਰ ਗਿਣਤੀ ਕਿੰਨੀ ਹੈ ;

(ਅ) ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਲੈਕਚਰ ਘੱਟ ਹੋਣ ਦੇ ਕਾਰਣ ਪ੍ਰੀਖਿਆ ਲਈ ਰੋਲ ਨੰਬਰ ਜਾਰੀ ਨਹੀਂ ਕੀਤੇ ਗਏ ਸਨ ;

(ੲ) ਕੀ ਵਿਦਿਆਰਥੀਆਂ ਨੂੰ ਲੈਕਚਰਾਂ ਦੀ ਕਮੀ ਦੇ ਬਾਰੇ ਪਹਿਲਾਂ ਸੂਚਿਤ ਕੀਤਾ ਜਾਂਦਾ ਹੈ ;

(ਸ) ਕੀ ਉਕਤ ਸੰਸਥਾ ਦੇ ਡਾਇਰੈਕਟਰ ਨੂੰ ਲੈਕਚਰਾਂ ਦੀ ਘਾਟ ਦੇ ਸਬੰਧ ਵਿਚ ਮਾਫ਼ੀ ਦੇਣ ਦਾ ਅਧਿਕਾਰ ਪ੍ਰਾਪਤ ਹੈ; ਜੇਕਰ ਹੈ, ਤਾਂ ਇਸ ਦੀ ਕੀ ਸੀਮਾ ਹੈ ?

---

**ਸ਼੍ਰੀ ਹਰਨਾਮ ਦਾਸ ਜੌਹਰ** : (ੳ) ਮਹਾਰਾਜਾ ਰਣਜੀਤ ਸਿੰਘ ਰੀਜ਼ਨਲ ਕੈਂਪਸ ਲੱਦੇਵਾਲੀ, ਜਲੰਧਰ ਵਿਖੇ ਸਾਲ 2002-03 ਦੌਰਾਨ ਵੱਖ-ਵੱਖ ਵਿਭਾਗਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਦੀ ਗਿਣਤੀ ਅਤੇ ਉਨ੍ਹਾਂ ਵਿਭਾਗਾਂ ਦੇ ਅਧਿਆਪਕਾਂ ਦੀ ਗਿਣਤੀ ਹੇਠ ਪ੍ਰਕਾਰ ਹੈ :—

| ਲੜੀ ਨੰ: | ਵਿਭਾਗ ਦਾ ਨਾਂ | ਸਾਲ 2002-03 ਦੌਰਾਨ ਦਾਖਲ ਹੋਏ ਵਿਦਿਆਰਥੀਆਂ ਦੀ ਗਿਣਤੀ | ਅਧਿਆਪਕਾਂ ਦੀ ਗਿਣਤੀ |
|---|---|---|---|
| 1 | ਸਕੂਲ ਆਫ ਲੀਗਲ ਸਟੱਡੀਜ਼ | 73 | 4 |
| 2 | ਡਿਪਾਰਟਮੈਂਟ ਆਫ਼ ਜਨਰੇਲਿਜ਼ਮ ਐਂਡ ਮਾਸ-ਕਮਿਊਨੀਕੇਸ਼ਨ | 41 | 4 |
| 3 | ਡਿਪਾਰਟਮੈਂਟ ਆਫ਼ ਕੰਪਿਊਟਰ ਸਾਇੰਸ ਐਂਡ ਇੰਜੀਨੀਅਰਿੰਗ ਐਂਡ ਇਲੈਕਟ੍ਰੋਨਿਕਸ ਐਂਡ ਕਮਿਊਨੀਕੇਸ਼ਨ ਇੰਜੀਨੀਅਰਿੰਗ | 85 | 7 |
| 4 | ਡਿਪਾਰਟਮੈਂਟ ਆਫ਼ ਪੰਜਾਬੀ | 32 | 5 |
| 5. | ਡਿਪਾਰਟਮੈਂਟ ਆਫ਼ ਇੰਗਲਿਸ਼ | 26 | 4 |

(ਅ) ਸਕੂਲ ਆਫ਼ ਲੀਗਲ ਸਟੱਡੀਜ਼ ਦੇ 10 ਵਿਦਿਆਰਥੀਆਂ ਨੂੰ ਲੈਕਚਰਜ਼ ਦੀ ਘਾਟ ਕਾਰਨ ਰੋਲ ਨੰਬਰ ਜਾਰੀ ਨਹੀਂ ਕੀਤੇ ਗਏ।

(ੲ) ਹਾਂ ਜੀ।

(ਸ) ਨਹੀਂ ਜੀ। ਡਾਇਰੈਕਟਰ ਪਾਸ ਬੀ.ਏ., ਐਲ ਐਲ.ਬੀ. (ਆਨਰਜ਼) ਡਿਗਰੀ ਕੋਰਸ ਲਈ ਲੈਕਚਰਜ਼ ਦੀ ਘਾਟ ਨੂੰ ਮੁਆਫ਼ ਕਰਨ ਲਈ ਯੂਨੀਵਰਸਿਟੀ ਦੇ ਆਰਡੀਨੈਂਸ ਅਨੁਸਾਰ ਕੋਈ ਅਧਿਕਾਰ ਨਹੀਂ ਹਨ। ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਮਹਾਰਾਜਾ ਰਣਜੀਤ ਸਿੰਘ ਰੀਜ਼ਨਲ ਕੈਂਪਸ, ਲੱਦੇਵਾਲੀ, ਜਲੰਧਰ, ਵਿਚ 5 ਡਿਪਾਰਟਮੈਂਟਸ ਹਨ। ਇਨ੍ਹਾ ਦੇ ਸਟੂਡੈਂਟਸ ਅਤੇ ਟੀਚਰਾਂ ਦੀ ਤਫਸੀਲ ਮੈਂ ਦੇ ਰਿਹਾ ਹਾਂ।

1. **ਸਕੂਲ ਆਫ ਲੀਗਲ ਸਟੱਡੀਜ਼** : ਇਸ ਵਿਚ 73 ਵਿਦਿਆਰਥੀ ਹਨ ਅਤੇ 4 ਟੀਚਰ ਹਨ। ਇਨ੍ਹਾਂ ਤੋਂ ਇਲਾਵਾ 3 ਹੋਰ ਪਾਰਟ ਟਾਈਮ ਟੀਚਰ ਵੀ ਲਗਾਏ ਜਾਂਦੇ ਹਨ। ਕੁੱਲ 7 ਟੀਚਰ ਹਨ।

[ਉਚੇਰੀ ਸਿਖਿਆ ਮੰਤਰੀ]

2. **ਡਿਪਾਰਟਮੈਂਟ ਆਫ ਜਰਨਲਿਜ਼ਮ ਐਂਡ ਮਾਸ-ਕਮਿਊਨੀਕੇਸ਼ਨ** : ਇਸ ਵਿਚ 41 ਸਟੂਡੈਂਟ ਹਨ ਅਤੇ 4 ਟੀਚਰ ਹਨ।

3. **ਡਿਪਾਰਟਮੈਂਟ ਆਫ ਕੰਪਿਊਟਰ ਸਾਇੰਸ ਐਂਡ ਇੰਜਨੀਅਰਿੰਗ ਐਂਡ ਇਲੈਕਟ੍ਰੋਨਿਸ ਐਂਡ ਕਮਿਊਨੀਕੇਸ਼ਨ ਇੰਜੀਨੀਅਰਿੰਗ** : ਇਸ ਵਿਚ 85 ਸਟੂਡੈਂਟ ਹਨ, 7 ਟੀਚਰਜ਼ ਹਨ ਔਰ ਇਕ ਪਾਰਟ ਟਾਈਮ ਟੀਚਰ ਹੈ।

4. **ਡਿਪਾਰਟਮੈਂਟ ਆਫ ਪੰਜਾਬੀ** : 32 ਸਟੂਡੈਂਟ ਅਤੇ 5 ਟੀਚਰ ਹਨ।

5. **ਡਿਪਾਰਟਮੈਂਟ ਆਫ ਇੰਗਲਿਸ਼** : 26 ਸਟੂਡੈਂਟ ਅਤੇ 4 ਟੀਚਰ ਹਨ।

(ਅ) 10 ਸਟੂਡੈਂਟ ਐਸੇ ਸਨ ਜਿਨ੍ਹਾਂ ਨੂੰ ਲੀਗਲ ਸਟੱਡੀਜ਼ (ਸੈਕਿੰਡ ਸਿਮੈਸਟਰ) 2002-03 ਵਿਚ ਲੈਕਚਰਾਂ ਦੀ ਕਮੀ ਕਾਰਣ ਯੂਨੀਵਰਸਿਟੀ ਰੂਲਜ਼ ਦੇ ਮੁਤਾਬਿਕ ਰੋਲ ਨੰਬਰ ਇਸ਼ੂ ਨਹੀਂ ਹੋਏ। ਇਨ੍ਹਾਂ ਦੇ ਨਾਂ ਇਸ ਤਰ੍ਹਾਂ ਹਨ :—

| **ਰੋਲ ਨੰ:** | **ਨਾਂ** |
|---|---|
| 9019 | ਗੁਰਿੰਦਰਪਾਲ ਸਿੰਘ |
| 9020 | ਹਰਮੀਤ ਕੌਰ |
| 9029 | ਜਪਲੀਨ ਕੌਰ |
| 9031 | ਹਰਮਨਜੋਤ ਸਿੰਘ ਸਿੱਧੂ |
| 9035 | ਤ੍ਰਿਸ਼ੀ ਚਾਨਣਾ |
| 9030 | ਸਤਿੰਦਰਜੀਤ ਸਿੰਘ |
| 9040 | ਪਾਲਵੀ |
| 9043 | ਸ਼ਿਖਾ ਮਲਹੋਤਰਾ |
| 9047 | ਹਰਪ੍ਰੀਤ ਸਿੰਘ |
| 9056 | ਰੀਤੂ ਸੂਦ |

ਪਾਰਟ ਸੀ : ਸਟੂਡੈਂਟਸ ਨੂੰ ਵਕਤ ਸਿਰ ਇਨਫਾਰਮ ਕੀਤਾ ਗਿਆ ਸੀ।

ਪਾਰਟ ਡੀ : ਡਾਇਰੈਕਟਰ ਨੂੰ ਕੋਈ ਪਰਮਿਸ਼ਨ ਨਹੀਂ, ਕੋਈ ਪਾਵਰ ਨਹੀਂ ਕਿ ਸ਼ਾਰਟੇਜ਼ ਆਫ ਲੈਕਚਰ ਨੂੰ ਉਹ ਕੰਡੋਨ ਕਰ ਸਕਦਾ ਹੈ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਰ, ਇਨ੍ਹਾਂ ਨੇ ਮੇਰੇ ਸਵਾਲ ਦੇ 'ਸੀ' ਪਾਰਟ ਦਾ ਜਵਾਬ ਦਿੱਤਾ ਹੈ ਕਿ ਅਸੀਂ ਸਟੂਡੈਂਟਸ ਨੂੰ ਇਨਫਾਰਮ ਕਰਦੇ ਹਾਂ। ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨਫਾਰਮ ਕਰਨ ਦਾ ਮੋਡ ਕੀ ਹੈ, ਕਿਵੇਂ ਇਨਫਾਰਮ ਕਰਦੇ ਹਨ ? ਕੀ ਛੋਟੇ ਬੱਚਿਆਂ ਦੇ ਪੇਰੈਂਟਸ ਨੂੰ ਇਨਫਾਰਮ ਕਰਦੇ ਹੋ ? ਕੀ ਕੋਈ ਨੋਟਿਸ ਬੋਰਡ ਲਗਾਇਆ ਜਾਂਦਾ ਹੈ ? ਤੁਹਾਡੇ ਕੋਲ ਰਿਕਾਰਡ ਕੀ ਹੈ ਇਹ ਦੱਸਣ ਲਈ ਕਿ ਤੁਸੀਂ ਇਨਫਾਰਮ ਕੀਤਾ ਔਰ ਕਿੰਨਾ ਸਮਾਂ ਪਹਿਲਾਂ ਇਨਫਾਰਮ ਕਰਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਸਟੂਡੈਂਟਸ ਨੂੰ ਇਨਫਾਰਮ ਕੀਤਾ ਜਾਂਦਾ ਹੈ ਨਾ ਕਿ ਪੇਰੈਂਟਸ ਨੂੰ ਕੀਤਾ ਜਾਂਦਾ ਹੈ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਇਨਫਾਰਮ ਕਰਨ ਦਾ ਮੋਡ ਕੀ ਹੈ ? ਕੀ ਚਿੱਠੀ ਪਾਉਂਦੇ ਹੋ ਜਾਂ ਕਿ ਨੋਟਿਸ ਬੋਰਡ ਤੇ ਲਾਉਂਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਜ਼ਾਤੀ ਤੌਰ ਤੇ ਸਟੂਡੈਂਟਸ ਨੂੰ ਬੁਲਾ ਕੇ ਦੱਸਿਆ ਜਾਂਦਾ ਹੈ। (ਹਾਸਾ)

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ ਪੇਰੈਂਟਸ ਨੇ ਬਹੁਤ ਹੀ ਮੁਸ਼ਕਲ ਦੇ ਨਾਲ ਲੱਖਾਂ ਰੁਪਏ ਲਗਾ ਕੇ ਲਾਅ ਕਾਲਜ ਦੇ ਵਿੱਚ ਆਪਣੇ ਬੱਚਿਆਂ ਨੂੰ ਐਡਮਿਸ਼ਨ ਦਿਵਾਈ ਹੁੰਦੀ ਹੈ ਉਥੇ ਨਾ ਕੋਈ ਹੋਸਟਲ ਫੈਸਿਲਟੀ ਹੈ। ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਇਹ ਵੀ ਬੜਾ ਹੀ ਗੈਰ ਜ਼ਿੰਮੇਵਾਰਾਨਾ ਬਿਆਨ ਦਿੱਤਾ ਹੈ ਕਿ ਜ਼ਬਾਨੀ ਦੱਸ ਦਿੱਤਾ ਜਾਂਦਾ ਹੈ......

**ਮਾਨਯੋਗ ਸਪੀਕਰ** : ਖੰਨਾ ਜੀ, ਤੁਸੀਂ ਇਕ ਵੇਲੇ ਇਕ ਸਵਾਲ ਕਰੋ।

**ਮੰਤਰੀ** : ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਜਿਸਟਰ ਰੱਖੇ ਹੋਏ ਹਨ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਇਨਫਾਰਮ ਕਰਨ ਦਾ ਢੰਗ ਕੀ ਹੈ, ਇਨ੍ਹਾਂ ਨੇ ਦੱਸਿਆ ਹੈ ਕਿ ਬੱਚਿਆਂ ਨੂੰ ਜ਼ਬਾਨੀ ਦੱਸ ਦਿੱਤਾ ਜਾਂਦਾ ਹੈ Is it a proper and legal way ?

**ਮਾਨਯੋਗ ਸਪੀਕਰ** : ਖੰਨਾ ਜੀ, ਤੁਸੀਂ ਸਵਾਲ ਕਰੋ ਕਿ ਇਹ ਜਿਹੜਾ ਢੰਗ ਹੈ ਕਿ ਇਸ ਨੂੰ ਬਦਲਿਆ ਜਾਵੇਗਾ ਕਿ ਨਹੀਂ ?

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਢੰਗ ਹੈ ਕੀ ਇਹ ਜਾਇਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਤੋਂ ਵਧੀਆ ਹੋਰ ਕੀ ਹੋ ਸਕਦਾ ਹੈ ਕਿ ਸਟੂਡੈਂਟ ਨੂੰ ਬੁਲਾ ਕੇ ਕਲੀਅਰ ਦੱਸਿਆ ਜਾਵੇ ਕਿ ਤੇਰੇ ਇਤਨੇ ਲੈਕਚਰ ਸ਼ਾਰਟ ਹਨ, ਇਸ ਤੋਂ ਜ਼ਿਆਦਾ ਹੋਰ ਕੀ ਚਾਹੀਦਾ ਹੈ ?

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਇਹ ਕਿੰਨੇਂ ਦਿਨ ਪਹਿਲਾਂ ਦੱਸਿਆ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇ ਚਿੱਠੀ ਭੇਜੀ ਜਾਏ ਤਾਂ ਇਸ ਵਿੱਚ ਟਾਈਮ ਲੱਗ ਜਾਂਦਾ ਹੈ। ਇਹ ਵੀ ਹੋ ਸਕਦਾ ਹੈ ਕਿ ਚਿੱਠੀ ਪਹੁੰਚੇਗੀ ਜਾਂ ਨਹੀਂ ਪਹੁੰਚੇਗੀ, ਇਸ ਕਰਕੇ ਬੱਚੇ ਨੂੰ ਬੁਲਾ ਕੇ ਜ਼ਬਾਨੀ ਦੱਸ ਦਿੱਤਾ ਜਾਂਦਾ ਹੈ। (ਹਾਸਾ)

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਬੜਾ ਸੀਰੀਅਸ ਮੈਟਰ ਹੈ ਕਿਉਂਕਿ ਜਿਸ ਦਿਨ ਰੋਲ ਨੰਬਰ ਦਿੱਤੇ ਜਾਣੇ ਸਨ ਉਸੇ ਦਿਨ ਵਿਦਿਆਰਥੀ ਨੂੰ ਦੱਸਿਆ ਗਿਆ ਕਿ ਤੇਰੇ 4 ਲੈਕਚਰ ਸ਼ਾਰਟ ਹਨ ਤੇ ਤੈਨੂੰ ਰੋਲ ਨੰਬਰ ਨਹੀਂ ਦੇਣਾ।

**ਮਾਨਯੋਗ ਸਪੀਕਰ** : ਤੁਸੀਂ ਪੁੱਛ ਲਓ ਕਿ ਕੀ ਤੁਸੀਂ ਤਰੀਕਾ ਬਦਲੋਗੇ ਜਿਹੜਾ ਜ਼ਬਾਨੀ ਬੁਲਾ ਕੇ ਬੱਚਿਆਂ ਨੂੰ ਦੱਸਿਆ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਕੁਝ ਹੋਰ ਪੁੱਛਣਾ ਹੈ ਤਾਂ ਪੁੱਛ ਲੈਣ। ਇਹ ਐਵੇਂ ਇਸ ਤਰ੍ਹਾਂ ਮੈਨੂੰ ਉਲਝਾਉਣ ਦੀ ਕੋਸ਼ਿਸ਼ ਨਾ ਕਰਨ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਅਸੀਂ ਲਾਅ ਪੜ੍ਹਦੇ ਰਹੇ ਹਾਂ ਔਰ ਇਹ ਜਵਾਬ ਦੇ ਰਹੇ ਹਨ ਕਿ..........(ਹਾਸਾ)...........

**ਮੰਤਰੀ** : ਸਪੀਕਰ ਸਾਹਿਬ, ਇਹ ਮੈਨੂੰ ਉਲਝਾਉਣ ਨਾ, ਮੈਂ ਤਾਂ ਬੱਚਿਆਂ ਦੇ ਫਿਊਚਰ ਦੀ ਗੱਲ ਕਰ ਰਿਹਾ ਹਾਂ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਤੁਸੀਂ ਦੱਸ ਦਿਓ ਕਿ ਤੁਸੀਂ ਇਸ ਮੋਡ ਨੂੰ ਬਦਲੋਗੇ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਸਕਦੇ ਹਾਂ ਪਰ ਇਹ ਯੂਨੀਵਰਸਿਟੀ ਦਾ ਕੰਮ ਹੈ ਔਰ ਯੂਨੀਵਰਸਿਟੀ ਇਕ ਆਟੋਨੋਮਸ ਬਾਡੀ ਹੈ। ਇਨ੍ਹਾਂ ਮਾਨਯੋਗ ਮੈਂਬਰ ਸਾਹਿਬ ਦੇ ਜੋ ਵਿਚਾਰ ਹਨ ਉਹ ਅਸੀਂ ਵਾਈਸ-ਚਾਂਸਲਰ, ਯੂਨੀਵਰਸਿਟੀ ਨੂੰ ਲਿਖ ਕੇ ਭੇਜ ਦਿਆਂਗਾ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਅਗਲਾ ਪ੍ਰਸ਼ਨ।

---

## ਬੁਢਾਪਾ/ਵਿਧਵਾ/ਨਿਆਸ਼੍ਰਿਤ ਪੈਨਸ਼ਨਰ

*576. **ਸਰਦਾਰ ਗਗਨਜੀਤ ਸਿੰਘ ਬਰਨਾਲਾ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਪ-ਮੰਡਲ, ਧੂਰੀ ਵਿਚ ਬੁਢਾਪਾ/ਵਿਧਵਾ/ਨਿਆਸ਼੍ਰਿਤ ਪੈਨਸ਼ਨ ਲੈ ਰਹੇ ਲਾਭ-ਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਕਿਸ ਸਮੇਂ ਤੱਕ ਉਨ੍ਹਾਂ ਨੂੰ ਪੈਨਸ਼ਨ ਦੀ ਅਦਾਇਗੀ ਕਰ ਦਿੱਤੀ ਗਈ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਉਪ-ਮੰਡਲ, ਧੂਰੀ ਵਿਚ ਬੁਢਾਪਾ/ਵਿਧਵਾ/ਨਿਆਸ਼ਰਿਤ ਸਕੀਮ ਅਧੀਨ ਪੈਨਸ਼ਨ ਲੈ ਰਹੇ ਲਾਭ-ਪਾਤਰੀਆਂ ਦੀ ਕੁੱਲ ਗਿਣਤੀ 6967 ਹੈ ਅਤੇ ਇਨ੍ਹਾਂ ਲਾਭਪਾਤਰਾਂ ਨੂੰ ਮਿਤੀ 31 ਮਾਰਚ, 2003 ਤੱਕ ਅਦਾਇਗੀ ਹੋ ਚੁੱਕੀ ਹੈ।

**ਸਰਦਾਰ ਗਗਨਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸੁਝਾਅ ਦੇਣਾ ਹੈ ਕਿ They need to set their priorities right.

**ਮਾਨਯੋਗ ਸਪੀਕਰ** : ਤੁਸੀਂ ਆਪਣਾ ਸਵਾਲ ਕਰੋ।

**ਸਰਦਾਰ ਗਗਨਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਜਿਹੜਾ ਪੰਜ ਮਹੀਨੇ ਦਾ ਪੈਨਸ਼ਨਾਂ ਦਾ ਬੈਕਲਾਗ ਹੈ ਅਤੇ ਪੈਨਸ਼ਨਰਜ਼ ਬਿਲੋਅ ਪਾਵਰਟੀ ਲਾਈਨ ਹਨ, ਕੀ ਮੰਤਰੀ ਜੀ ਐਸ਼ਿਓਰੈਂਸ ਦੇਣਗੇ ਕਿ ਇਹ ਕਦੋਂ ਤੱਕ ਕਲੀਅਰ ਹੋ ਜਾਵੇਗਾ ?

**ਮੰਤਰੀ** : ਐਫ.ਡੀ. ਨੂੰ ਅਪਰੋਚ ਕੀਤਾ ਹੋਇਆ ਹੈ ਅਤੇ ਇਹ ਜਲਦੀ ਦੂਰ ਹੋ ਜਾਵੇਗਾ।

---

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

**ਨਿਸ਼ਾਨ ਵਾਲਾ ਪ੍ਰਸ਼ਨ ਨੰ: 626***

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)**

---

### ਰਾਜ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ ਕੋਚਾਂ ਦੀ ਗਿਣਤੀ

*589. **ਸਰਦਾਰ ਸੁਖਪਾਲ ਸਿੰਘ :** ਕੀ ਖੇਡਾਂ ਅਤੇ ਯੁਵਕ ਸੇਵਾਵਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਵੱਖ-ਵੱਖ ਖੇਡ ਸਟੇਡੀਅਮਾਂ ਲਈ ਰਾਜ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ ਕੋਚਾਂ ਦੀ ਗਿਣਤੀ ਕਿੰਨੀ ਹੈ;

(ਅ) ਖੇਡ ਗਤੀਵਿਧੀਆਂ ਲਈ ਮੁਹੱਈਆ ਕੀਤੇ ਜਾ ਰਹੇ ਫੰਡਾਂ ਦੇ ਜ਼ਿਲ੍ਹੇ-ਵਾਰ ਵੇਰਵੇ ਕੀ ਹਨ;

(ੲ) ਫਿਰੋਜ਼ਪੁਰ ਵਿਚ ਸਟੇਡੀਅਮ ਤੇ ਖੇਡਾਂ ਦੀਆਂ ਵੱਖ-ਵੱਖ ਕਿਸਮਾਂ ਲਈ ਨਿਯੁਕਤ ਕੀਤੇ ਗਏ ਕੋਚਾਂ ਦੀ ਗਿਣਤੀ ਕਿੰਨੀ ਹੈ;

(ਸ) ਜ਼ਿਲ੍ਹਾ ਫਿਰੋਜ਼ਪੁਰ ਵਿਚ ਖੇਡ ਗਤੀਵਿਧੀਆਂ ਲਈ ਮੁਹੱਈਆ ਕੀਤੇ ਗਏ ਫੰਡਾਂ ਦੀ ਰਾਸ਼ੀ ਕਿੰਨੀ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ :**

(ੳ) ਰਾਜ ਵਿੱਚ ਵੱਖ-ਵੱਖ ਖੇਡ ਸਟੇਡੀਅਮਾਂ ਲਈ ਰਾਜ ਸਰਕਾਰ ਦੁਆਰਾ 55 ਕੋਚਾਂ ਨੂੰ ਨਿਯੁਕਤ ਕੀਤਾ ਗਿਆ ਹੈ।

(ਅ) ਫੰਡਾਂ ਦੀ ਘਾਟ ਕਾਰਨ ਕੇਵਲ ਜ਼ਿਲ੍ਹਾ ਜਲੰਧਰ ਅਤੇ ਅੰਮ੍ਰਿਤਸਰ ਨੂੰ ਕ੍ਰਮਵਾਰ 9.75 ਲੱਖ ਰੁਪਏ ਅਤੇ 4.50 ਲੱਖ ਰੁਪਏ ਦੇ ਫੰਡ ਹੀ ਮੁਹੱਈਆ ਕੀਤੇ ਗਏ ਹਨ।

(ੲ) ਫਿਰੋਜ਼ਪੁਰ ਜ਼ਿਲ੍ਹੇ ਵਿੱਚ ਸਟੇਡੀਅਮ ਤੇ ਹੈਂਡਬਾਲ ਤੇ ਰਾਈਫਲ ਸ਼ੂਟਿੰਗ ਲਈ 2 ਕੋਚ ਨਿਯੁਕਤ ਕੀਤੇ ਗਏ ਹਨ।

(ਸ) ਫੰਡਾਂ ਦੀ ਘਾਟ ਕਾਰਨ ਜ਼ਿਲ੍ਹਾ ਫਿਰੋਜ਼ਪੁਰ ਲਈ ਕੋਈ ਫੰਡ ਮੁਹੱਈਆ ਨਹੀਂ ਕੀਤੇ ਗਏ।

---

**For Starred Question No. 626 and reply thereto, please see Appendix-I to this Debates.

## ਰਾਜ ਵਿਚ ਸਿਨੇਮਾਂ ਮਾਲਕਾਂ ਨੂੰ ਰਿਆਇਤਾਂ ਦੇਣਾ

*586. (1) **ਸਰਦਾਰ ਬਲਬੀਰ ਸਿੰਘ ਟਾਂਡਾ**
(2) **ਸ਼੍ਰੀ ਦੇਸ ਰਾਜ ਧੁੱਗਾ** } : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਨੋਰੰਜਨ ਕਰ ਦੀ ਯੱਕਮੁਸ਼ਤ ਅਦਾਇਗੀ ਵਿਚ 33% ਛੋਟ ਅਤੇ 12.5% ਦੀ ਬਜਾਏ 50% ਮਨੋਰੰਜਨ ਕਰ ਲਗਾਉਣ ਸਬੰਧੀ ਕੋਈ ਅਧਿਸੂਚਨਾਵਾਂ ਜਾਰੀ ਕੀਤੀਆਂ ਗਈਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਇਕ-ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਸਰਦੂਲ ਸਿੰਘ** : ਨਹੀਂ, ਸ਼੍ਰੀ ਮਾਨ ਜੀ ਮਾਮਲਾ ਕਾਰਵਾਈ ਅਧੀਨ ਹੈ।

---

## ਧੂਰੀ ਵਿਖੇ ਸਬ-ਡਿਵੀਜ਼ਨਲ ਦਫ਼ਤਰਾਂ ਲਈ ਇਮਾਰਤਾਂ ਦੀ ਉਸਾਰੀ

*577 **ਸਰਦਾਰ ਗਗਨਜੀਤ ਸਿੰਘ ਬਰਨਾਲਾ** : ਕੀ ਮਾਲ ਅਤੇ ਪੁਨਰਵਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਿਵੀਜ਼ਨ, ਧੂਰੀ ਵਿਖੇ ਸਬ-ਡਿਵੀਜ਼ਨਲ ਦਫ਼ਤਰਾਂ ਲਈ ਇਮਾਰਤਾਂ ਅਤੇ ਅਧਿਕਾਰੀਆਂ/ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨ ਬਣਾਉਣ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਇਮਾਰਤਾਂ ਅਤੇ ਰਿਹਾਇਸ਼ੀ ਮਕਾਨਾਂ ਦੀ ਉਸਾਰੀ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਹਾਂ ਜੀ। ਧੂਰੀ ਵਿਖੇ ਸਬ-ਡਵੀਜ਼ਨਲ ਦਫ਼ਤਰਾਂ ਅਤੇ ਰਿਹਾਇਸ਼ੀ ਕੁਆਟਰਾਂ ਲਈ ਪਿੰਡ ਬੇਨੜਾ, ਤਹਿਸੀਲ ਧੂਰੀ ਵਿਖੇ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਦੀ 212 ਕਨਾਲ ਜ਼ਮੀਨ ਪੁੱਡਾ ਨੂੰ ਤਬਦੀਲ ਕਰਨ ਦਾ ਫੈਸਲਾ ਲਿਆ ਗਿਆ ਹੈ। ਇਮਾਰਤਾਂ ਦੀ ਉਸਾਰੀ ਪੁੱਡਾ ਵੱਲੋਂ ਕੀਤੀ ਜਾਵੇਗੀ। ਇਸ ਲਈ ਇਨ੍ਹਾਂ ਦੇ ਮੁਕੰਮਲ ਹੋਣ ਬਾਰੇ ਕੋਈ ਨਿਸ਼ਚਿਤ ਸਮਾਂ ਦੱਸਣਾ ਮਾਲ ਵਿਭਾਗ ਲਈ ਸੰਭਵ ਨਹੀਂ ਹੈ।

---

## ਤਹਿਸੀਲ ਕੰਪਲੈਕਸ, ਜੈਤੋਂ ਵਿਖੇ ਇਮਾਰਤਾਂ ਦੀ ਉਸਾਰੀ

*619 **ਸਰਦਾਰ ਮਨਤਾਰ ਸਿੰਘ ਬਰਾੜ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਰੀਦਕੋਟ ਵਿਚ ਜੈਤੋਂ ਵਿਖੇ ਉਪ-ਮੰਡਲ ਦਫ਼ਤਰ (ਸਿਵਲ) ਅਤੇ ਤਹਿਸੀਲ ਕੰਪਲੈਕਸ ਲਈ ਇਮਾਰਤਾਂ ਦੀ ਉਸਾਰੀ ਕਰਨ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਨ੍ਹਾਂ ਇਮਾਰਤਾਂ ਦੀ ਉਸਾਰੀ ਕਦੋਂ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਇਹ ਦੋ ਮੰਜ਼ਲੀ ਇਮਾਰਤ ਹੈ। ਇਸ ਇਮਾਰਤ ਦੇ ਧਰਾਤਲ ਮੰਜ਼ਲ ਦੇ 16 ਸਪੈਨਾਂ ਵਿੱਚੋਂ 12 ਸਪੈਨਾਂ ਦਾ ਕੰਮ ਮਾਰਚ, 2001 ਵਿੱਚ ਸ਼ੁਰੂ ਕੀਤਾ ਗਿਆ। 12 ਸਪੈਨਾਂ ਵਿੱਚੋਂ 5 ਸਪੈਨਾਂ ਦੀ ਛੱਤ ਪੈ ਚੁੱਕੀ ਹੈ ਅਤੇ ਬਾਕੀ ਦੇ 7 ਸਪੈਨਾਂ ਦੀ ਕੰਧਾਂ ਦੀ ਉਸਾਰੀ ਦਾ ਕੰਮ ਛੱਤ ਪੱਧਰ ਤੱਕ ਮੁਕੰਮਲ ਹੈ। ਚਾਰ ਸਪੈਨਾਂ ਦਾ ਕੰਮ ਫੰਡਾਂ ਦੀ ਘਾਟ ਕਾਰਣ ਸ਼ੁਰੂ ਨਹੀਂ ਕੀਤਾ ਗਿਆ। ਬਾਕੀ ਕੰਮ ਨੂੰ ਮੁਕੰਮਲ ਕਰਨ ਲਈ 127.91 ਲੱਖ ਰੁਪਏ ਦੀ ਲੋੜ ਹੈ। ਇਹ ਫੰਡ ਉਪਲਬਧ ਹੋਣ ਉਪਰੰਤ ਇਨ੍ਹਾਂ ਇਮਾਰਤਾਂ ਦੀ ਉਸਾਰੀ ਲੱਗਭੱਗ 9 ਮਹੀਨੇ ਵਿੱਚ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

## ਰਾਜ ਵਿਚ ਸੈਂਟਰਲ ਜੇਲ੍ਹਾਂ ਦੀ ਗਿਣਤੀ

*583. **ਸ਼੍ਰੀ ਅਵਿਨਾਸ਼ ਰਾਏ ਖੰਨਾ** : ਕੀ ਜੇਲ੍ਹ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸੈਂਟਰਲ ਜੇਲ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿੱਥੇ-ਕਿੱਥੇ ਹਨ;

(ਅ) ਕੀ ਇਨ੍ਹਾਂ ਜੇਲ੍ਹਾਂ ਤੋਂ ਕੈਦੀਆਂ ਨੂੰ ਲਿਜਾਣ ਅਤੇ ਵਾਪਸ ਲਿਆਉਣ ਲਈ ਕੋਈ ਪੱਕਾ ਅਮਲਾ ਅਤੇ ਗੱਡੀਆਂ ਲਗਾਈਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਵਰਣਿਤ ਜੇਲ੍ਹਾਂ ਵਿਚ ਬਿਮਾਰ ਅਤੇ ਸਖ਼ਤ ਬਿਮਾਰ ਮਰੀਜ਼ਾਂ ਨੂੰ ਹਸਪਤਾਲਾਂ ਵਿਚ ਲਿਜਾਣ ਲਈ ਵੀ ਕੋਈ ਪੱਕੇ ਇੰਤਜ਼ਾਮ ਕੀਤੇ ਗਏ ਹਨ; ਜੇਕਰ ਨਹੀਂ, ਤਾਂ ਸਰਕਾਰ ਦੁਆਰਾ ਇਸ ਸਬੰਧ ਵਿਚ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਮਲਕੀਅਤ ਸਿੰਘ ਬੀਰਮੀ** :

(ੳ) ਰਾਜ ਵਿਚ ਸੱਤ ਕੇਂਦਰੀ ਜੇਲ੍ਹਾਂ ਪਟਿਆਲਾ, ਫਿਰੋਜ਼ਪੁਰ, ਜਲੰਧਰ, ਲੁਧਿਆਣਾ, ਬਠਿੰਡਾ, ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿਖੇ ਸਥਿਤ ਹਨ।

(ਅ) ਨਹੀਂ ਜੀ। ਇਸ ਮੰਤਵ ਲਈ ਕੋਈ ਪੱਕਾ ਸਟਾਫ ਨਿਯੁਕਤ ਨਹੀਂ ਹੈ। ਲੋੜ ਸਮੇਂ ਜ਼ਿਲ੍ਹਾ ਪੁਲਿਸ ਵਲੋਂ ਐਸਕਾਰਟ ਦਿੱਤੀ ਜਾਂਦੀ ਹੈ। ਐਮਰਜੈਂਸੀ ਸਮੇਂ ਕੈਦੀਆਂ ਨੂੰ ਜੇਲ੍ਹ ਗਾਰਡਾਂ ਰਾਹੀਂ ਹਸਪਤਾਲਾਂ ਵਿਚ ਜੇਲ੍ਹ ਟਰਾਂਸਪੋਰਟ ਵਿਚ ਪਹੁੰਚਾਇਆ ਜਾਂਦਾ ਹੈ।

---

## ਹੁਸ਼ਿਆਰਪੁਰ ਵਿਖੇ ਸੀਵਰੇਜ਼ ਟ੍ਰੀਟਮੈਂਟ ਪਲਾਂਟ ਦਾ ਲਗਾਉਣਾ

*604. **ਸ਼੍ਰੀ ਤਿਕਸ਼ਨ ਸੂਦ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਵਿਖੇ ਸੀਵਰੇਜ਼ ਟ੍ਰੀਟਮੈਂਟ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕੀ ਵੇਰਵੇ ਹਨ ?

**ਚੌਧਰੀ ਜਗਜੀਤ ਸਿੰਘ** : ਹਾਂ ਜੀ। ਹੁਸ਼ਿਆਰਪੁਰ ਵਿਖੇ 645 ਲੱਖ ਰੁਪਏ ਦੀ ਲਾਗਤ ਦਾ ਸੀਵੇਜ਼ ਟਰੀਟ੍ਰਮੈਂਟ ਪਲਾਂਟ ਲਗਾਉਣ ਦੀ ਤਜਵੀਜ਼ ਹੈ। ਇਸ ਸਕੀਮ ਦੇ ਦੋ ਭਾਗ ਹਨ, ਇੱਕ ਸੀਵੇਜ਼ ਟਰੀਟਮੈਂਟ ਪਲਾਂਟ ਅਤੇ ਦੂਜਾ ਪੱਕਾ ਨਾਲਾ। ਪੱਕੇ ਨਾਲੇ ਦੀ 11.59 ਕਿਲੋਮੀਟਰ ਦੀ ਉਸਾਰੀ ਤੇ 355.00 ਲੱਖ ਰੁਪਏ ਖਰਚ ਆਵੇਗਾ। ਇਸ ਵਿੱਚੋਂ 4.03 ਕਿਲੋਮੀਟਰ 176 ਲੱਖ ਰੁਪਏ ਦੀ ਲਾਗਤ ਨਾਲ ਮੁਕੰਮਲ ਕੀਤਾ ਜਾ ਚੁੱਕਾ ਹੈ। ਇਸ ਪ੍ਰੋਜੈਕਟ ਨੂੰ ਫੰਡਜ ਦੀ ਉਪਲੱਬਧਤਾ ਅਨੁਸਾਰ ਮੁਕੰਮਲ ਕੀਤਾ ਜਾਵੇਗਾ।

---

## UNSTARRED QUESTIONS AND ANSWERS

### ਸਕੂਲਾਂ ਵਿਚ ਸੇਵਾਦਾਰ-ਕਮ-ਚੌਕੀਦਾਰਾਂ ਦੀਆਂ ਖਾਲੀ ਆਸਾਮੀਆਂ

**90. ਸਰਦਾਰ ਗਗਨਜੀਤ ਸਿੰਘ ਬਰਨਾਲਾ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਕੂਲਾਂ ਵਿਚ ਸੇਵਾਦਾਰ-ਕਮ-ਚੌਕੀਦਾਰਾਂ ਦੀਆਂ ਮਨਜ਼ੂਰਸ਼ੁਦਾ ਕੁੱਲ ਕਿੰਨੀਆਂ ਆਸਾਮੀਆਂ ਹਨ ਅਤੇ ਇਸ ਸਮੇਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ?

**ਸ਼੍ਰੀ ਖੁਸ਼ਹਾਲ ਬਹਿਲ** : 1. ਰਾਜ ਵਿਚ ਸਕੂਲਾਂ ਵਿਚ ਸੇਵਾਦਾਰ-ਕਮ-ਚੌਕੀਦਾਰਾਂ ਦੀਆਂ ਕੁੱਲ ਮਨਜ਼ੂਰਸ਼ੁਦਾ ਆਸਾਮੀਆਂ : = 2355

2. ਰਾਜ ਵਿਚ ਸਕੂਲਾਂ ਵਿਚ ਸੇਵਾਦਾਰ-ਕਮ-ਚੌਕੀਦਾਰਾਂ ਦੀਆਂ ਖਾਲੀ ਪਈਆਂ ਆਸਾਮੀਆਂ = 588

---

### ਪ੍ਰਾਇਮਰੀ ਤੋਂ ਹਾਈ ਸਕੂਲਾਂ ਵਿਚ ਸਕੂਲ ਛੱਡਣ (ਡਰਾਪ ਆਊਟ) ਦੇ ਕੇਸਾਂ ਦੀ ਗਿਣਤੀ

**91. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਸਕੂਲ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 2002 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਲੁਧਿਆਣਾ ਵਿੱਚ ਬਲਾਕਾਂ ਲੁਧਿਆਣਾ-I, ਲੁਧਿਆਣਾ-II ਅਤੇ ਮਾਛੀਵਾੜਾ ਦੇ ਪ੍ਰਾਇਮਰੀ ਤੋਂ ਹਾਈ ਸਕੂਲਾਂ ਵਿਚ ਸਕੂਲ ਛੱਡਣ (ਡਰਾਪ ਆਊਟ) ਦੇ ਕੇਸਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲ ਛੱਡਣ (ਡਰਾਪ ਆਊਟ) ਦੇ ਕੇਸਾਂ ਨੂੰ ਰੋਕਣ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਖੁਸ਼ਹਾਲ ਬਹਿਲ** :

(ੳ) ਜ਼ਿਲ੍ਹਾ ਲੁਧਿਆਣਾ ਦੇ ਲੁਧਿਆਣਾ-I, ਲੁਧਿਆਣਾ-II ਅਤੇ ਮਾਛੀਵਾੜਾ ਬਲਾਕਾਂ ਵਿਚ ਪ੍ਰਾਇਮਰੀ ਤੋਂ ਹਾਈ ਸਕੂਲਾਂ ਵਿਚ ਡਰਾਪ ਆਊਟ ਕੇਸਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ :-

**ਸੂਚੀ**

| ਬਲਾਕ ਦਾ ਨਾਂ | ਪ੍ਰਾਇਮਰੀ ਸਕੂਲਾਂ ਵਿਚ ਡਰਾਪ ਆਊਟ | ਹਾਈ ਸਕੂਲਾਂ ਵਿਚ ਡਰਾਪ ਆਊਟ |
|---|---|---|
| ਲੁਧਿਆਣਾ-I | 756 | 62 |
| ਲੁਧਿਆਣਾ-II | 651 | 141 |
| ਮਾਛੀਵਾੜਾ | 405 | ਨਿੱਲ |

(ਅ) ਡਰਾਪ ਆਊਟ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ ਜਾ ਰਹੇ ਹਨ :—

(ੳ) ਐਜੂਕੇਸ਼ਨ ਗਰੰਟੀ ਸੈਂਟਰ ਖੋਲ੍ਹੇ ਗਏ ਹਨ।

(ਅ) ਸਕੂਲਾਂ ਦੀਆਂ ਇਮਾਰਤਾਂ ਦੀ ਮੁਰੰਮਤ ਅਤੇ ਰੱਖ-ਰਖਾਵ ਲਈ ਸਰਵ ਸਿੱਖਿਆ ਅਭਿਆਨ ਸਕੀਮ ਅਧੀਨ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ।

(ੲ) ਪ੍ਰਾਇਮਰੀ ਸਕੂਲ ਦੇ ਬੱਚਿਆਂ ਲਈ ਮਿਡ-ਡੇ-ਮੀਲ ਸਕੀਮ ਸ਼ੁਰੂ ਕੀਤੀ ਗਈ ਹੈ।

(ਸ) ਵਿਦਿਆ ਦੇ ਮਿਆਰ ਨੂੰ ਸੁਧਾਰਨ ਲਈ ਸਕੂਲਾਂ ਦੀਆਂ ਇਨਸਪੈਕਸ਼ਨਾਂ ਕੀਤੀਆਂ ਜਾਂਦੀਆਂ ਹਨ।

(ਹ) ਵਿਦਿਆਰਥੀਆਂ ਨੂੰ ਵਜ਼ੀਫੇ, ਮੁਫਤ ਕਿਤਾਬਾਂ ਅਤੇ ਫੀਸਾਂ ਵਿਚ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ।

---

**ਬਿਨ੍ਹਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 92**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

**ਅਜਿਹੇ ਪਿੰਡਾਂ ਲਈ ਗ੍ਰਾਂਟਾਂ ਜਿਥੇ 100% ਮਕਾਨ ਮਾਲਕਾਂ ਨੇ ਲੈਟਰੀਨਾਂ ਦੀ ਉਸਾਰੀ ਕਰ ਲਈ ਹੈ**

93. **ਸਰਦਾਰ ਸੁਰਜੀਤ ਸਿੰਘ ਰੱਖੜਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਅਜਿਹੇ ਪਿੰਡਾਂ, ਜਿਨ੍ਹਾਂ ਵਿਚ 100% ਮਕਾਨ ਮਾਲਕਾਂ ਨੇ ਲੈਟਰੀਨਾਂ ਦੀ ਉਸਾਰੀ ਕਰ ਲਈ ਹੈ, ਨੂੰ 2 ਲੱਖ ਰੁਪਏ ਦੀ ਗ੍ਰਾਂਟ ਦਿੰਦੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਸੂਬੇਦਾਰ ਕਰਤਾਰ ਸਿੰਘ ਧਾਲੀਵਾਲ ਟਰੱਸਟ ਦੀ ਸਾਲ 2003-04 ਦੌਰਾਨ ਪਿੰਡਾਂ ਵਿਚ ਇਕ ਹਜ਼ਾਰ ਲੈਟਰੀਨਾਂ ਬਣਾਉਣ ਦੀ ਤਜਵੀਜ਼ ਨੂੰ ਰੱਦ ਕਰਨ ਦੇ ਕੀ ਕਾਰਨ ਹਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

## ਨਵੀਆਂ ਲਿੰਕ ਸੜਕਾਂ ਦੀ ਉਸਾਰੀ

94. **ਡਾਕਟਰ ਉਪਿੰਦਰਜੀਤ ਕੌਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਚਾਲੂ ਮਾਲੀ ਸਾਲ ਦੇ ਦੌਰਾਨ ਚੋਣ ਹਲਕੇ-ਵਾਰ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਬਣਾਉਣ ਦੀ ਤਜਵੀਜ਼ ਹੈ ਅਤੇ ਜ਼ਿਲ੍ਹਾ ਕਪੂਰਥਲਾ ਵਿਖੇ ਬਣਾਈਆਂ ਜਾਣ ਵਾਲੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚਾਲੂ ਵਿੱਤੀ ਸਾਲ ਦੌਰਾਨ ਰਾਜ ਵਿੱਚ ਨਵੀਆਂ ਲਿੰਕ ਸੜਕਾਂ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

---

## ਰਾਜ ਸਰਕਾਰ ਵਿਰੁੱਧ ਕਰਜ਼ਾ

97. (1) **ਸਰਦਾਰ ਮਨਪ੍ਰੀਤ ਸਿੰਘ ਬਾਦਲ**
(2) **ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ** } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2001, 2002 ਅਤੇ 2003 ਦੇ ਦੌਰਾਨ ਰਾਜ ਸਰਕਾਰ ਵਿਰੁੱਧ ਕਰਜ਼ੇ ਦੀ ਰਕਮ ਦੇ ਵੱਖ-ਵੱਖ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : ਪੰਜਾਬ ਸਰਕਾਰ ਵਿਰੁੱਧ ਵਿੱਤੀ ਸਾਲ 2000-01, 2001-02 ਅਤੇ 2002-03 ਦੇ ਅੰਤ ਤੱਕ ਬਕਾਇਆ ਕਰਜ਼ਿਆਂ ਦੀ ਰਕਮ ਦਾ ਵੇਰਵਾ ਹੇਠ ਦਿੱਤੀ ਸਾਰਣੀ ਅਨੁਸਾਰ ਹੈ :—

| ਵਿੱਤੀ ਸਾਲ | ਬਕਾਇਆ ਕਰਜ਼ੇ (ਰੁਪਏ ਕਰੋੜਾਂ ਵਿੱਚ) |
|---|---|
| 2000-01 | 27830.33 |
| 2001-02 | 32495.77 |
| 2002-03 | 36853.34 |

---

## ਰਾਜ ਵਿਚ ਨਵੀਆਂ ਉਦਯੋਗਿਕ ਇਕਾਈਆਂ

98. (1) **ਸਰਦਾਰ ਮਨਪ੍ਰੀਤ ਸਿੰਘ ਬਾਦਲ**
(2) **ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਫਰਵਰੀ, 2003 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਦੌਰਾਨ ਸਥਾਪਿਤ ਕੀਤੀਆਂ ਨਵੀਆਂ ਉਦਯੋਗਿਕ ਇਕਾਈਆਂ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਪੰਜਾਬ ਰਾਜ ਵਿੱਚ ਫਰਵਰੀ, 2003 ਤੋਂ ਅਗਸਤ, 2003 ਤੱਕ ਲੱਗੀਆਂ ਇਕਾਈਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਕੈਟਾਗਰੀ | ਗਿਣਤੀ | ਪੂੰਜੀ ਲਾਗਤ (ਕਰੋੜ ਰੁਪਏ) | ਰੁਜ਼ਗਾਰ |
|---|---|---|---|---|
| 1 | ਸਮਾਲ ਸਕੇਲ ਯੂਨਿਟਸ ਰਜਿਸਟਰਡ | 400 | 69.04 | 4180 |
| 2 | ਵੱਡੇ/ਦਰਮਿਆਨੇ | 7 | 32.06 | 453 |
| | ਜੋੜ | 407 | 101.10 | 4583 |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 99**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)*

---

**ਡੈਪੂਟੇਸ਼ਨ ਤੇ ਨਾ ਭੇਜੇ ਗਏ ਆਈ.ਏ.ਐਸ./ਆਈ.ਪੀ.ਐਸ. ਅਫਸਰ**

100. (1) **ਸਰਦਾਰ ਮਨਪ੍ਰੀਤ ਸਿੰਘ ਬਾਦਲ**
(2) **ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਕਾਡਰ ਨਾਲ ਸਬੰਧਤ ਅਜਿਹੇ ਆਈ.ਏ.ਐਸ./ਆਈ.ਪੀ.ਐਸ. ਅਫ਼ਸਰਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਹੁਣ ਤੱਕ ਕੇਂਦਰੀ ਸਰਕਾਰ ਪਾਸ ਡੈਪੂਟੇਸ਼ਨ ਤੇ ਕੰਮ ਕਰਨ ਦਾ ਮੌਕਾ ਨਹੀਂ ਦਿੱਤਾ ਜਾ ਸਕਿਆ ?

**ਕੈਪਟਨ ਅਮਰਿੰਦਰ ਸਿੰਘ** : ਪੰਜਾਬ ਰਾਜ ਨਾਲ ਸਬੰਧਤ ਆਈ.ਏ.ਐਸ. ਅਤੇ ਆਈ.ਪੀ.ਐਸ. ਅਧਿਕਾਰੀ ਜੋ ਕੇਂਦਰੀ ਸਰਕਾਰ ਵਿਚ ਡੈਪੂਟੇਸ਼ਨ ਤੇ ਸੇਵਾ ਕਰਨ ਲਈ ਯੋਗ ਸਨ ਪਰ ਕੇਂਦਰੀ ਸਰਕਾਰ ਵਿਚ ਡੈਪੂਟੇਸ਼ਨ ਤੇ ਸੇਵਾ ਨਹੀਂ ਕੀਤੀ, ਦੇ ਨਾਂ ਕ੍ਰਮਵਾਰ ਅਨੁਲੱਗ-ੳ ਅਤੇ ਅ ਉੱਤੇ ਦਰਸਾਏ ਗਏ ਹਨ।

**ਅਨੁਲੱਗ-ੳ**

**ਪੰਜਾਬ ਕਾਡਰ ਨਾਲ ਸਬੰਧਤ ਆਈ.ਏ.ਐਸ. ਅਧਿਕਾਰੀਆਂ ਦੀ ਸੂਚੀ, ਜਿਨ੍ਹਾਂ ਨੇ ਕੇਂਦਰੀ ਸਰਕਾਰ ਵਿਚ ਡੈਪੂਟੇਸ਼ਨ ਤੇ ਸੇਵਾ ਨਹੀਂ ਕੀਤੀ**

1. ਸ਼੍ਰੀ ਐਨ.ਐਸ. ਰਤਨ, ਆਈ.ਏ.ਐਸ. (ਆਰ.ਆਰ. 1967)
2. ਸ਼੍ਰੀਮਤੀ ਗੁਰਬਿੰਦਰ ਚਾਹਲ, ਆਈ.ਏ.ਐਸ. (ਆਰ.ਆਰ. 1967)
3. ਸ਼੍ਰੀਮਤੀ ਰੂਪਨ ਦਿਓਲ ਬਜਾਜ, ਆਈ.ਏ.ਐਸ. (ਆਰ.ਆਰ. 1969)
4. ਸ਼੍ਰੀਮਤੀ ਆਸ਼ਾ ਅਤਰੀ, ਆਈ.ਏ.ਐਸ. (ਆਰ.ਆਰ. 1969)
5. ਸ਼੍ਰੀ ਪੀ.ਕੇ. ਵਰਮਾ, ਆਈ.ਏ.ਐਸ. (ਆਰ.ਆਰ. 1970)
6. ਸ਼੍ਰੀ ਵੀ.ਐਨ. ਓਝਾ, ਆਈ.ਏ.ਐਸ. (ਆਰ.ਆਰ. 1970)

*For Unstarred Question No. 99 and reply thereto, please see Appendix-II to this Debates.

[ਮੁੱਖ ਮੰਤਰੀ]

7. ਸ਼੍ਰੀ ਅਸ਼ੋਕ ਕੁਮਾਰ, ਆਈ.ਏ.ਐਸ. (ਆਰ.ਆਰ. 1970)
8. ਸ਼੍ਰੀ ਬੀ.ਆਰ. ਬਜਾਜ, ਆਈ.ਏ.ਐਸ. (ਆਰ.ਆਰ. 1970)
9. ਸ਼੍ਰੀ ਗੁਰਜੀਤ ਸਿੰਘ ਚੀਮਾ, ਆਈ.ਏ.ਐਸ. (ਆਰ.ਆਰ. 1972)
10. ਸ਼੍ਰੀ ਜੇ.ਐਸ. ਕੇਸਰ, ਆਈ.ਏ.ਐਸ. (ਆਰ.ਆਰ. 1972)
11. ਮਿਸ ਹਰਸਿਮਰਤ, ਆਈ.ਏ.ਐਸ. (ਆਰ.ਆਰ. 1972)
12. ਸ਼੍ਰੀਮਤੀ ਰੋਮਿਲਾ ਦੁਬੇ, ਆਈ.ਏ.ਐਸ. (ਆਰ.ਆਰ. 1973)
13. ਸ਼੍ਰੀਮਤੀ ਤੇਜਿੰਦਰ ਕੌਰ, ਆਈ.ਏ.ਐਸ. (ਆਰ.ਆਰ. 1973)
14. ਸ਼੍ਰੀ ਆਰ.ਐਨ. ਗੁਪਤਾ, ਆਈ.ਏ.ਐਸ. (ਆਰ.ਆਰ. 1974)
15. ਡਾ. ਬੀ.ਬੀ. ਗੁਪਤਾ, ਆਈ.ਏ.ਐਸ. (ਆਰ.ਆਰ. 1975)
16. ਸ਼੍ਰੀ ਡੀ.ਐਸ. ਜਸਪਾਲ, ਆਈ.ਏ.ਐਸ. (ਆਰ.ਆਰ. 1976)
17. ਸ਼੍ਰੀਮਤੀ ਗੀਤਿਕਾ ਕੱਲ੍ਹਾ, ਆਈ.ਏ.ਐਸ. (ਆਰ.ਆਰ. 1977)
18. ਸ਼੍ਰੀ ਦਿਲਸ਼ੇਰ ਸਿੰਘ ਕੱਲ੍ਹਾ, ਆਈ.ਏ.ਐਸ. (ਆਰ.ਆਰ. 1977)
19. ਸ਼੍ਰੀ ਬੀ.ਕੇ. ਸ੍ਰੀਵਾਸਤਵਾ, ਆਈ.ਏ.ਐਸ. (ਆਰ.ਆਰ. 1977)
20. ਸ਼੍ਰੀ ਗੁਰਿੰਦਰਜੀਤ ਸਿੰਘ ਸੰਧੂ, ਆਈ.ਏ.ਐਸ. (ਆਰ.ਆਰ. 1978)
21. ਸ਼੍ਰੀ ਸੀ.ਐਸ. ਸ੍ਰੀਵਾਸਤਵਾ, ਆਈ.ਏ.ਐਸ. (ਆਰ.ਆਰ. 1979)
22. ਮਿਸ ਕੁਸਮਜੀਤ ਸਿੱਧੂ, ਆਈ.ਏ.ਐਸ. (ਆਰ.ਆਰ. 1979)
23. ਸ਼੍ਰੀ ਦਰਬਾਰਾ ਸਿੰਘ ਗੁਰੂ, ਆਈ.ਏ.ਐਸ. (ਆਰ.ਆਰ. 1980)
24. ਸ਼੍ਰੀ ਆਰ.ਸੀ. ਨਈਅਰ, ਆਈ.ਏ.ਐਸ. (ਆਰ.ਆਰ. 1982)
25. ਸ਼੍ਰੀ ਐਸ.ਐਸ. ਚੰਨੀ, ਆਈ.ਏ.ਐਸ. (ਆਰ.ਆਰ. 1982)
26. ਡਾ: ਸਵਰਨ ਸਿੰਘ, ਆਈ.ਏ.ਐਸ. (ਆਰ.ਆਰ. 1982)
27. ਸ਼੍ਰੀ ਰਵਿੰਦਰ ਸਿੰਘ ਸੰਧੂ, ਆਈ.ਏ.ਐਸ. (ਨਾਨ-ਐਸ.ਸੀ.ਐਸ. 1982)
28. ਸ਼੍ਰੀ ਜਗਪਾਲ ਸਿੰਘ, ਆਈ.ਏ.ਐਸ. (ਆਰ.ਆਰ. 1983)
29. ਸ਼੍ਰੀ ਕਰਨਬੀਰ ਸਿੰਘ ਸਿੱਧੂ, ਆਈ.ਏ.ਐਸ. (ਆਰ.ਆਰ. 1984)
30. ਸ਼੍ਰੀ ਨਿਰਮਲਜੀਤ ਸਿੰਘ ਕਲਸੀ, ਆਈ.ਏ.ਐਸ. (ਆਰ.ਆਰ. 1984)
31. ਸ਼੍ਰੀ ਮਨਦੀਪ ਸਿੰਘ ਸੰਧੂ, ਆਈ.ਏ.ਐਸ. (ਆਰ.ਆਰ. 1984)
32. ਸ਼੍ਰੀ ਧਰਮਵੀਰ, ਆਈ.ਏ.ਐਸ. (ਆਰ.ਆਰ. 1984)
33. ਸ਼੍ਰੀ ਅਰੁਨ ਗੋਇਲ, ਆਈ.ਏ.ਐਸ. (ਆਰ.ਆਰ. 1985)
34. ਸ਼੍ਰੀ ਟੀ.ਆਰ. ਸਾਰੰਗਲ, ਆਈ.ਏ.ਐਸ. (ਆਰ.ਆਰ. 1985)

35. ਸ਼੍ਰੀ ਬੀ. ਸਰਕਾਰ, ਆਈ.ਏ.ਐਸ. (ਆਰ.ਆਰ. 1986)
36. ਸ਼੍ਰੀਮਤੀ ਵਿੰਨੀ ਮਹਾਜਨ, ਆਈ.ਏ.ਐਸ. (ਆਰ.ਆਰ. 1987)
37. ਸ਼੍ਰੀ ਐਸ.ਕੇ. ਸੰਧੂ, ਆਈ.ਏ.ਐਸ. (ਆਰ.ਆਰ. 1987)
38. ਸ਼੍ਰੀ ਵਿਸਵਾਜੀਤ ਖੰਨਾ, ਆਈ.ਏ.ਐਸ. (ਆਰ.ਆਰ. 1987)
39. ਸ਼੍ਰੀਮਤੀ ਰਵਨੀਤ ਕੌਰ, ਆਈ.ਏ.ਐਸ. (ਆਰ.ਆਰ. 1988)
40. ਡਾ: ਰੋਸਨ ਸੁਕਾਰੀਆ, ਆਈ.ਏ.ਐਸ. (ਆਰ.ਆਰ. 1988)
41. ਸ਼੍ਰੀ ਸੁਰਜੀਤ ਸਿੰਘ ਰਾਜਪੂਤ, ਆਈ.ਏ.ਐਸ. (ਆਰ.ਆਰ. 1988)
42. ਸ਼੍ਰੀ ਕੁਲਬੀਰ ਸਿੰਘ ਸਿੱਧੂ, ਆਈ.ਏ.ਐਸ. (ਐਸ.ਸੀ.ਐਸ. 1988)
43. ਸ਼੍ਰੀ ਜੰਗ ਬਹਾਦਰ ਗੋਇਲ, ਆਈ.ਏ.ਐਸ. (ਐਸ.ਸੀ.ਐਸ. 1988)
44. ਸ਼੍ਰੀ ਸੁਖਪਾਲ ਸਿੰਘ ਗਿੱਲ, ਆਈ.ਏ.ਐਸ. (ਐਸ.ਸੀ.ਐਸ. 1988)
45. ਸ਼੍ਰੀ ਰੋਸ਼ਨ ਲਾਲ ਕਲਸੀਆ, ਆਈ.ਏ.ਐਸ. (ਐਸ.ਸੀ.ਐਸ. 1988)
46. ਸ਼੍ਰੀ ਨਰਿੰਦਰਜੀਤ ਸਿੰਘ, ਆਈ.ਏ.ਐਸ. (ਨਾਲ-ਐਸ.ਸੀ.ਐਸ. 1988)
47. ਸ਼੍ਰੀ ਸੋਮ ਪ੍ਰਕਾਸ, ਆਈ.ਏ.ਐਸ. (ਨਾਨ-ਐਸ.ਸੀ.ਐਸ. 1988)
48. ਸ਼੍ਰੀ ਕਿਰਪਾ ਸ਼ੰਕਰ ਸਰੋਜ, ਆਈ.ਏ.ਐਸ. (ਆਰ.ਆਰ. 1989)
49. ਸ਼੍ਰੀ ਜਸਬੀਰ ਸਿੰਘ ਬੀਰ, ਆਈ.ਏ.ਐਸ. (ਐਸ.ਸੀ.ਐਸ. 1989)
50. ਸ਼੍ਰੀ ਅਨੁਰਾਗ ਅਗਰਵਾਲ, ਆਈ.ਏ.ਐਸ. (ਐਸ.ਸੀ.ਐਸ. 1990)
51. ਸ਼੍ਰੀ ਆਰ. ਵੈਂਕਟਰਤਨਮ, ਆਈ.ਏ.ਐਸ. (ਆਰ.ਆਰ. 1990)
52. ਸ਼੍ਰੀ ਕੁਲਬੀਰ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1990)
53. ਸ਼੍ਰੀ ਗੁਰਦੇਵ ਸਿੰਘ ਸਿੱਧੂ, ਆਈ.ਏ.ਐਸ. (ਐਸ.ਸੀ.ਐਸ. 1990)
54. ਸ਼੍ਰੀ ਜਗਜੀਤ ਪੁਰੀ, ਆਈ.ਏ.ਐਸ. (ਐਸ.ਸੀ.ਐਸ. 1990)
55. ਸ਼੍ਰੀ ਬਿਧੀ ਚੰਦ ਠਾਕੁਰ, ਆਈ.ਏ.ਐਸ. (ਐਸ.ਸੀ.ਐਸ. 1990)
56. ਸ਼੍ਰੀ ਪਰਮਜੀਤ ਸਿੰਘ ਔਜਲਾ, ਆਈ.ਏ.ਐਸ. (ਐਸ.ਸੀ.ਐਸ. 1990)
57. ਸ਼੍ਰੀ ਹੰਸ ਰਾਜ ਮੇਘ, ਆਈ.ਏ.ਐਸ. (ਐਸ.ਸੀ.ਐਸ. 1990)
58. ਸ਼੍ਰੀ ਭੁਲਵੰਤ ਸਿੰਘ ਸਿੱਧੂ, ਆਈ.ਏ.ਐਸ. (ਐਸ.ਸੀ.ਐਸ. 1990)
59. ਸ਼੍ਰੀ ਕੁਲਬੀਰ ਸਿੰਘ ਕੰਗ, ਆਈ.ਏ.ਐਸ. (ਐਸ.ਸੀ.ਐਸ. 1990)
60. ਸ਼੍ਰੀ ਕੰਵਲਬੀਰ ਸਿੰਘ ਸਿੱਧੂ, ਆਈ.ਏ.ਐਸ. (ਐਸ.ਸੀ.ਐਸ. 1990)
61. ਸ਼੍ਰੀ ਗੁਰਿੰਦਰ ਸਿੰਘ ਗਰੇਵਾਲ, ਆਈ.ਏ.ਐਸ. (ਐਸ.ਸੀ.ਐਸ. 1990)
62. ਸ਼੍ਰੀ ਹਰਜੀਤ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1990)
63. ਸ਼੍ਰੀ ਐਸ.ਕੇ. ਆਹਲੂਵਾਲੀਆ, ਆਈ.ਏ.ਐਸ. (ਐਸ.ਸੀ.ਐਸ. 1990)

[ਮੁੱਖ ਮੰਤਰੀ]

64. ਸ਼੍ਰੀ ਏ. ਵੇਨੂੰ ਪ੍ਰਸਾਦਿ, ਆਈ.ਏ.ਐਸ. (ਆਰ.ਆਰ. 1991)
65. ਸ਼੍ਰੀਮਤੀ ਸੀਮਾ ਜੈਨ, ਆਈ.ਏ.ਐਸ. (ਆਰ.ਆਰ. 1991)
66. ਸ਼੍ਰੀ ਸੁੱਚਾ ਰਾਮ ਲੱਧੜ, ਆਈ.ਏ.ਐਸ. (ਆਰ.ਆਰ. 1991)
67. ਸ਼੍ਰੀ ਸਰੂਪ ਸਿੰਘ ਢਿੱਲੋਂ, ਆਈ.ਏ.ਐਸ. (ਐਸ.ਸੀ.ਐਸ. 1991)
68. ਸ਼੍ਰੀ ਸਵਿੰਦਰ ਸਿੰਘ ਪੁਰੀ, ਆਈ.ਏ.ਐਸ. (ਐਸ.ਸੀ.ਐਸ. 1991)
69. ਸ਼੍ਰੀ ਸੁਰਿੰਦਰਜੀਤ ਸਿੰਘ ਸੰਧੂ, ਆਈ.ਏ.ਐਸ. (ਐਸ.ਸੀ.ਐਸ. 1991)
70. ਸ਼੍ਰੀ ਬਾਬੂ ਲਾਲ, ਆਈ.ਏ.ਐਸ. (ਐਸ.ਸੀ.ਐਸ. 1991)
71. ਸ਼੍ਰੀਮਤੀ ਊਸ਼ਾ ਆਰ. ਸ਼ਰਮਾ, ਆਈ.ਏ.ਐਸ. (ਐਸ.ਸੀ.ਐਸ. 1991)
72. ਸ਼੍ਰੀ ਬਲਬੀਰ ਸਿੰਘ ਸੂਦਨ, ਆਈ.ਏ.ਐਸ. (ਐਸ.ਸੀ.ਐਸ. 1991)
73. ਸ਼੍ਰੀ ਬੂਟਾ ਰਾਮ ਬਾਂਗਾ, ਆਈ.ਏ.ਐਸ. (ਐਸ.ਸੀ.ਐਸ. 1991)
74. ਸ਼੍ਰੀ ਮਨਦੀਪ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1991)
75. ਸ਼੍ਰੀ ਇਕਬਾਲ ਸਿੰਘ ਸਿੱਧੂ, ਆਈ.ਏ.ਐਸ. (ਐਸ.ਸੀ.ਐਸ. 1991)
76. ਸ਼੍ਰੀ ਰਣਜੀਤ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1991)
77. ਸ਼੍ਰੀ ਸਰਵਜੀਤ ਸਿੰਘ, ਆਈ.ਏ.ਐਸ. (ਆਰ.ਆਰ. 1992)
78. ਸ਼੍ਰੀਮਤੀ ਰਾਜੀ ਪੀ. ਸ਼੍ਰੀਵਾਸਤਵਾ, ਆਈ.ਏ.ਐਸ. (ਆਰ.ਆਰ. 1992)
79. ਸ਼੍ਰੀ ਜਸਪਾਲ ਸਿੰਘ, ਆਈ.ਏ.ਐਸ. (ਆਰ.ਆਰ. 1992)
80. ਸ਼੍ਰੀ ਐਚ.ਆਈ.ਐਸ. ਗਰੇਵਾਲ, ਆਈ.ਏ.ਐਸ. (ਐਸ.ਸੀ.ਐਸ. 1992)
81. ਸ਼੍ਰੀ ਰਮਿੰਦਰ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1992)
82. ਸ਼੍ਰੀ ਕਰਮ ਸਿੰਘ, ਆਈ.ਏ.ਐਸ. (ਐਸ.ਸੀ.ਐਸ. 1992)
83. ਸ਼੍ਰੀ ਕਿਰਨਦੀਪ ਸਿੰਘ ਭੁੱਲਰ, ਆਈ.ਏ.ਐਸ. (ਐਸ.ਸੀ.ਐਸ. 1992)
84. ਸ਼੍ਰੀ ਸਮੀਰ ਕੁਮਾਰ, ਆਈ.ਏ.ਐਸ. (ਐਸ.ਸੀ.ਐਸ. 1992)
85. ਸ਼੍ਰੀ ਅਸ਼ੋਕ ਕੁਪਾਰ ਗੁਪਤਾ, ਆਈ.ਏ.ਐਸ. (ਐਸ.ਸੀ.ਐਸ. 1992)
86. ਸ਼੍ਰੀ ਅਨੁਰਾਗ ਵਰਮਾ, ਆਈ.ਏ.ਐਸ. (ਆਰ.ਆਰ. 1993)
87. ਸ਼੍ਰੀ ਰਕੇਸ਼ ਕੁਮਾਰ ਵਰਮਾ, ਆਈ.ਏ.ਐਸ. (ਆਰ.ਆਰ. 1993)
88. ਸ਼੍ਰੀ ਰਮੇਸ਼ ਕੁਮਾਰ ਗਾਂਟਾ, ਆਈ.ਏ.ਐਸ. (ਆਰ.ਆਰ. 1993)
89. ਸ਼੍ਰੀ ਵਿਕਾਸ ਪ੍ਰਤਾਪ, ਆਈ.ਏ.ਐਸ. (ਆਰ.ਆਰ. 1994)
90. ਸ਼੍ਰੀ ਅਲੋਕ ਸੇਖਰ, ਆਈ.ਏ.ਐਸ. (ਆਰ.ਆਰ. 1994)

91. ਸ਼੍ਰੀ ਡੀ.ਕੇ. ਤਿਵਾੜੀ, ਆਈ.ਏ.ਐਸ. (ਆਰ.ਆਰ. 1994)

92. ਸ਼੍ਰੀ ਜੇ.ਐਸ. ਬਾਲਾਮੁਗਰਨ, ਆਈ.ਏ.ਐਸ. (ਆਰ.ਆਰ. 1994)

93. ਸ਼੍ਰੀ ਤੇਜਵੀਰ ਸਿੰਘ, ਆਈ.ਏ.ਐਸ. (ਆਰ.ਆਰ. 1994)

## ਅਨੁਲੱਗ-ਬੀ

**ਪੰਜਾਬ ਰਾਜ ਨਾਲ ਸਬੰਧਤ ਹੇਠ ਲਿਖੇ ਆਈ.ਪੀ.ਐਸ. ਅਧਿਕਾਰੀ ਜਿਨ੍ਹਾਂ ਨੂੰ ਹੁਣ ਤੱਕ ਕੇਂਦਰੀ ਸਰਕਾਰ ਵਿਖੇ ਡੈਪੂਟੇਸ਼ਨ ਤੇ ਸੇਵਾ ਕਰਨ ਦਾ ਮੌਕਾ ਨਹੀਂ ਮਿਲ ਸਕਿਆ।**

| ਲੜੀ ਨੰ: | ਅਫ਼ਸਰ ਦਾ ਨਾਂ | ਬੈਚ | ਟਿੱਪਣੀ |
|---|---|---|---|
| | **ਸਰਵ/ਸ਼੍ਰੀ** | | |
| 1 | ਡੀ.ਆਰ. ਭੱਟੀ, ਆਈ.ਪੀ.ਐਸ. | 1970 | |
| 2 | ਆਰ.ਐਸ. ਗਿੱਲ, ਆਈ.ਪੀ.ਐਸ. | 1973 | |
| 3 | ਚੰਦਰ ਸ਼ੇਖਰ, ਆਈ.ਪੀ.ਐਸ. | 1977 | |
| 4 | ਰਾਜਨ ਗੁਪਤਾ, ਆਈ.ਪੀ.ਐਸ. | 1978 | |
| 5 | ਐਸ.ਐਮ. ਸ਼ਰਮਾ, ਆਈ.ਪੀ.ਐਸ. | 1980 | |
| 6 | ਸੰਜੀਵ ਗੁਪਤਾ, ਆਈ.ਪੀ.ਐਸ. | 1982 | |
| 7 | ਰਜਿੰਦਰ ਸਿੰਘ, ਆਈ.ਪੀ.ਐਸ. | 1982 | |
| 8 | ਐਸ.ਕੇ. ਸ਼ਰਮਾ, ਆਈ.ਪੀ.ਐਸ. | 1983 | |
| 9 | ਨਰਿੰਦਰ ਸ਼ਰਮਾ, ਆਈ.ਪੀ.ਐਸ. | 1984 | |
| 10 | ਮੁਹੰਮਦ ਮੁਸਤਫਾ, ਆਈ.ਪੀ.ਐਸ. | 1985 | |
| 11 | ਆਰ.ਪੀ. ਸਿੰਘ, ਆਈ.ਪੀ.ਐਸ. | 1985 | |
| 12 | ਹਰਦੀਪ ਸਿੰਘ ਢਿੱਲੋਂ, ਆਈ.ਪੀ.ਐਸ. | 1985 | |
| 13 | ਜਸਮਿੰਦਰ ਸਿੰਘ, ਆਈ.ਪੀ.ਐਸ. | 1986 | |
| 14 | ਐਸ. ਚਟੋਪਾਧਿਆਏ, ਆਈ.ਪੀ.ਐਸ. | 1986 | |
| 15 | ਦਿਨਕਰ ਗੁਪਤਾ, ਆਈ.ਪੀ.ਐਸ. | 1987 | |
| 16 | ਰਾਜਪਾਲ ਮੀਨਾ, ਆਈ.ਪੀ.ਐਸ. | 1987 | |
| 17 | ਗੁਰਿੰਦਰਪਾਲ ਸਿੰਘ, ਆਈ.ਪੀ.ਐਸ. | 1987 | |
| 18 | ਰੋਹਿਤ ਚੌਧਰੀ, ਆਈ.ਪੀ.ਐਸ. | 1988 | |
| 19 | ਆਈ.ਪੀ.ਐਸ. ਸਹੋਤਾ, ਆਈ.ਪੀ.ਐਸ. | 1988 | |
| 20 | ਸੰਜੀਵ ਕਾਲਰਾ, ਆਈ.ਪੀ.ਐਸ. | 1989 | |
| 21 | ਐਚ.ਐਸ. ਰੰਧਾਵਾ, ਆਈ.ਪੀ.ਐਸ. | 1989 | |

[ਮੁੱਖ ਮੰਤਰੀ]

| | | | |
|---|---|---|---|
| 22 | ਬੀ.ਕੇ. ਉਪਲ, ਆਈ.ਪੀ.ਐਸ. | 1991 | ਕਰੰਟ ਡਿਊਟੀ ਚਾਰਜ |
| 23 | ਲਾਜਪਾਲ ਸਿੰਘ, ਆਈ.ਪੀ.ਐਸ. | 1991 | —ਉਕਤ— |
| 24 | ਪਰਮਜੀਤ ਸਿੰਘ ਸਰਾਉ, ਆਈ.ਪੀ.ਐਸ. | 1991 | —ਉਕਤ— |
| 25 | ਪਰਮਜੀਤ ਸਿੰਘ ਗਿੱਲ, ਆਈ.ਪੀ.ਐਸ. | 1991 | —ਉਕਤ— |
| 26 | ਟਹਿਲ ਸਿੰਘ ਧਾਲੀਵਾਲ, ਆਈ.ਪੀ.ਐਸ. | 1991 | —ਉਕਤ— |
| 27 | ਬੀ.ਕੇ. ਗਰਗ, ਆਈ.ਪੀ.ਐਸ. | 1991 | —ਉਕਤ— |
| 28 | ਆਰ.ਐਲ. ਭਗਤ, ਆਈ.ਪੀ.ਐਸ. | 1991 | —ਉਕਤ— |
| 29 | ਈਸ਼ਵਰ ਚੰਦਰ, ਆਈ.ਪੀ.ਐਸ. | 1991 | —ਉਕਤ— |
| 30 | ਜਗਦੀਸ਼ ਕੁਮਾਰ, ਆਈ.ਪੀ.ਐਸ. | 1991 | —ਉਕਤ— |
| 31 | ਪਰਮਪਾਲ ਸਿੰਘ, ਆਈ.ਪੀ.ਐਸ. | 1991 | —ਉਕਤ— |
| 32 | ਆਰ.ਪੀ. ਮਿੱਤਲ, ਆਈ.ਪੀ.ਐਸ. | 1991 | —ਉਕਤ— |
| 33 | ਨਿਰਮਲ ਸਿੰਘ ਢਿੱਲੋਂ, ਆਈ.ਪੀ.ਐਸ. | 1991 | —ਉਕਤ— |
| 34 | ਸ਼ਾਮ ਲਾਲ, ਆਈ.ਪੀ.ਐਸ. | 1991 | —ਉਕਤ— |
| 35 | ਕੰਵਲਜੀਤ ਸਿੰਘ, ਆਈ.ਪੀ.ਐਸ. | 1992 | —ਉਕਤ— |
| 36 | ਸ਼ਰਦ ਸੱਤਿਆ ਚੌਹਾਨ, ਡਾ:, ਆਈ.ਪੀ.ਐਸ. | 1992 | |
| 37 | ਹਰਪ੍ਰੀਤ ਸਿੰਘ ਸਿੱਧੂ, ਆਈ.ਪੀ.ਐਸ. | 1992 | |
| 38 | ਕੁਲਦੀਪ ਸਿੰਘ, ਆਈ.ਪੀ.ਐਸ. | 1992 | |
| 39 | ਅਰੁਨ ਕੁਮਾਰ ਉਰਾਨ, ਆਈ.ਪੀ.ਐਸ. | 1992 | |
| 40 | ਪਰਮਜੀਤ ਸਿੰਘ ਗਿੱਲ, ਆਈ.ਪੀ.ਐਸ. | 1992 | |
| 41 | ਨਰਿੰਦਰਪਾਲ ਸਿੰਘ, ਆਈ.ਪੀ.ਐਸ. | 1992 | |
| 42 | ਰਜਿੰਦਰਪਾਲ ਸਿੰਘ ਬਰਾੜ, ਆਈ.ਪੀ.ਐਸ. | 1992 | |
| 43 | ਕੁਲਤਾਰ ਸਿੰਘ, ਆਈ.ਪੀ.ਐਸ. | 1992 | |
| 44 | ਹਰਚੰਦ ਸਿੰਘ, ਆਈ.ਪੀ.ਐਸ. | 1992 | |
| 45 | ਗੁਰਪ੍ਰੀਤ ਕੌਰ ਦਿਉ, ਸ਼੍ਰੀਮਤੀ, ਆਈ.ਪੀ.ਐਸ. | 1993 | ਝਾਰਖੰਡ ਰਾਜ ਵਿੱਚ ਰਾਜ ਤੋਂ ਰਾਜ ਡੈਪੂਟੇਸ਼ਨ ਆਧਾਰ ਤੇ। |
| 46 | ਵਰਿੰਦਰ ਕੁਮਾਰ, ਆਈ.ਪੀ.ਐਸ. | 1993 | |
| 47 | ਈਸ਼ਵਰ ਸਿੰਘ, ਆਈ.ਪੀ.ਐਸ. | 1993 | |
| 48 | ਜਤਿੰਦਰ ਕੁਮਾਰ ਜੈਨ, ਡਾ:, ਆਈ.ਪੀ.ਐਸ. | 1993 | |
| 49 | ਸ਼ਤੀਸ਼ ਕੁਮਾਰ ਅਸਥਾਨਾ, ਆਈ.ਪੀ.ਐਸ. | 1993 | |

| | | |
|---|---|---|
| 50 | ਸ਼ਸ਼ੀ ਪ੍ਰਭਾ ਦਿਵੇਦੀ, ਸ਼੍ਰੀਮਤੀ, ਆਈ.ਪੀ.ਐਸ. | 1993 |
| 51 | ਰਜਿੰਦਰਾ ਨਾਮਦਿਉ ਡੋਕੇ, ਆਈ.ਪੀ.ਐਸ. | 1993 |
| 52 | ਕਰਤਾਰ ਸਿੰਘ, ਆਈ.ਪੀ.ਐਸ. | 1993 |
| 53 | ਮਾਨ ਸਿੰਘ, ਆਈ.ਪੀ.ਐਸ. | 1993 |
| 54 | ਪਰਮਜੀਤ ਸਿੰਘ ਗਰੇਵਾਲ, ਆਈ.ਪੀ.ਐਸ. | 1993 |
| 55 | ਅਰਪਤ ਸ਼ੁਕਲਾ, ਆਈ.ਪੀ.ਐਸ. | 1993 |
| 56 | ਨਰੇਸ਼ ਕੁਮਾਰ, ਡਾ:, ਆਈ.ਪੀ.ਐਸ. | 1994 |
| 57 | ਰਾਮ ਸਿੰਘ, ਆਈ.ਪੀ.ਐਸ. | 1994 |
| 58 | ਸੁਦਾਂਸੂ ਐਸ. ਸ੍ਰੀਵਾਸਤਵਾ, ਆਈ.ਪੀ.ਐਸ. | 1994 |
| 59 | ਪਰਵੀਨ ਕੁਮਾਰ ਸ਼ਰਮਾ, ਆਈ.ਪੀ.ਐਸ. | 1994 |
| 60 | ਬੀ. ਚੰਦਰਾ ਸ਼ੇਖਰਾ, ਆਈ.ਪੀ.ਐਸ. | 1994 |
| 61 | ਅਮਰਦੀਪ ਸਿੰਘ ਰਾਏ, ਆਈ.ਪੀ.ਐਸ. | 1994 |
| 62 | ਨੀਰਜਾ ਵੋਰੂਵੁਰੂ ਮਿਸ., ਆਈ.ਪੀ.ਐਸ. | 1994 |
| 63 | ਅਨੀਤਾ ਪੁੰਜ, ਮਿਸਜ਼, ਆਈ.ਪੀ.ਐਸ. | 1994 |
| 64 | ਦਵਿੰਦਰ ਸਿੰਘ, ਆਈ.ਪੀ.ਐਸ. | 1994 |
| 65 | ਕਪਿਲ ਦੇਵ, ਆਈ.ਪੀ.ਐਸ. | 1995 |
| 66 | ਉਤਪਲ ਜੋਸ਼ੀ, ਆਈ.ਪੀ.ਐਸ. | 1995 |
| 67 | ਪਰਮੋਦ ਬਾਨ, ਆਈ.ਪੀ.ਐਸ. | 1995 |
| 68 | ਮੁਹੰਮਦ ਫਾਇਜ਼ ਫਰੋਗੀ, ਆਈ.ਪੀ.ਐਸ. | 1995 |
| 69 | ਅਮਿਤ ਪ੍ਰਸਾਦ, ਆਈ.ਪੀ.ਐਸ. | 1995 |
| 70 | ਗੌਤਮ ਚੀਮਾ, ਆਈ.ਪੀ.ਐਸ. | 1995 |
| 71 | ਗੋਲਾਪਾਲੀ ਨਾਗੇਸ਼ਵਰਾ ਰਾਉ, ਆਈ.ਪੀ.ਐਸ. | 1995 |
| 72 | ਸੁਰਿੰਦਰ ਸਿੰਘ, ਆਈ.ਪੀ.ਐਸ. | 1995 |
| 73 | ਪਰਮਰਾਜ ਸਿੰਘ, ਆਈ.ਪੀ.ਐਸ. | 1995 |
| 74 | ਤਜਿੰਦਰਪਾਲ ਸਿੰਘ, ਆਈ.ਪੀ.ਐਸ. | 1995 |
| 75 | ਵਿਭੂ ਰਾਜ, ਮਿਸ, ਆਈ.ਪੀ.ਐਸ. | 1996 |
| 76 | ਰਾਜੀਵ ਆਹੀਰ, ਆਈ.ਪੀ.ਐਸ. | 1996 |
| 77 | ਐਲ.ਕੇ. ਯਾਦਵ, ਆਈ.ਪੀ.ਐਸ. | 1996 |
| 78 | ਹਰਿੰਦਰ ਸਿੰਘ ਚਾਹਲ, ਆਈ.ਪੀ.ਐਸ. | 1996 |
| 79 | ਸੁਰਿੰਦਰਪਾਲ ਸਿੰਘ, ਆਈ.ਪੀ.ਐਸ. | 1996 |

[ਮੁੱਖ ਮੰਤਰੀ]

| | | |
|---|---|---|
| 80 | ਲੋਕ ਨਾਥ, ਆਈ.ਪੀ.ਐਸ. | 1996 |
| 81 | ਪਵਨ ਕੁਮਾਰ ਰਾਏ, ਆਈ.ਪੀ.ਐਸ. | 1997 |
| 82 | ਨੌਨਿਹਾਲ ਸਿੰਘ, ਆਈ.ਪੀ.ਐਸ. | 1997 |
| 83 | ਅਰੁਨਪਾਲ ਸਿੰਘ, ਆਈ.ਪੀ.ਐਸ. | 1997 |
| 84 | ਰਾਜੇਸ਼ ਕੁਮਾਰ ਜੈਸਵਾਲ, ਆਈ.ਪੀ.ਐਸ. | 1997 |
| 85 | ਕੁੰਵਰਵਿਜੇਪ੍ਰਤਾਪ ਸਿੰਘ, ਆਈ.ਪੀ.ਐਸ. | 1998 |
| 86 | ਨਿਰਲਭ ਕਿਸ਼ੋਰ, ਆਈ.ਪੀ.ਐਸ. | 1998 |
| 87 | ਸਿਵੇ ਕੁਮਾਰ ਵਰਮਾ, ਆਈ.ਪੀ.ਐਸ. | 1998 |
| 88 | ਰਕੇਸ਼ ਅਗਰਵਾਲ, ਆਈ.ਪੀ.ਐਸ. | 1999 |
| 89 | ਦਿਨੇਸ਼ ਪ੍ਰਤਾਪ ਸਿੰਘ, ਆਈ.ਪੀ.ਐਸ. | 2000 |
| 90 | ਕੁਸ਼ਤੁਵ ਸ਼ਰਮਾ, ਆਈ.ਪੀ.ਐਸ. | 2001 |

## ANNOUNCEMENT BY THE SPEAKER REG. PANEL OF CHAIRMEN

**Mr. Speaker :** Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :—

(i) Sardar Balwinder Singh Bhunder ;

(ii) Sardarni Gurkanwal Kaur ;

(iii) Shri Tikshan Sud ;

(iv) Rana Kanwar Pal Singh.

## ANNOUNCEMENT BY THE SECRETARY

**ਸ਼੍ਰੀ ਸਕੱਤਰ :** ਮੈਂ ਬਾਰ੍ਹਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਦੂਜੇ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2002 ;

2. ਪੰਜਾਬ ਰਾਜ ਵਿਧਾਨ-ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2002 ;

3. ਪੰਜਾਬ ਰਾਜ ਵਿਧਾਨ-ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ, 2002 ;

4. ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਬਿਲ, 2002 ;

5. ਪੰਜਾਬ ਨਮਿੱਤਣ (ਨੰ: 3) ਬਿਲ, 2002.

## PRESENTATION OF FIRST REPORT OF THE BUSINESS ADVISORY COMMITTEE

**Mr. Speaker :** I have to present to the House the First Report of the Business Advisory Committee, which reads as under :—

After some discussion, the Committee recommended that the following business be transacted at the meeting of the Vidhan Sabha on Thursday, the 25th September, 2003 at 10.00 A.M. :—

1. Discussion on adjournment motion given notice of by the Hon'ble Leader of Opposition and other Hon'ble Members. (2 Hours)

2. Motion under Rule 16 regarding adjournment of the House *sine-die.*

3. FINANCIAL BUSINESS

   (i) Presentation of Supplementary Demands for Grants for the Expenditure of the Government of Punjab 2003-2004 (First Instalment).

   (ii) Discussion and Voting on Demands for Grants.

   (iii) Appropriation Bill in respect of Supplementary Demands for Grants

4. LEGISLATIVE BUSINESS

If required, the time of the sitting of the House will be extended.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Minister for Local Government, Parliamentary Affairs and Labour and Employment (Chaudhary Jagjit Singh) :** Sir, I beg to move—

> That this House agrees with the recommendations contained in the First Report of the Business Advisory Committee.

**Mr. Speaker :** Motion moved—

That this House agrees with the recommendations contained in the First Report of the Business Advisory Committee.

**Mr. Speaker :** Question is—

That this House agrees with the recommendations contained in the First Report of the Business Advisory Committee.

*The motion was carried.*

---

## MOTION UNDER RULE 16

**Minister for Local Government, Parliamentary Affairs and Labour and Employment (Chaudhary Jagjit Singh) :** Sir, I beg to move—

That the Vidhan Sabha (Assembly) at its rising this day shall stand adjourned *sine-die.*

**Mr. Speaker :** Motion moved—

That the Vidhan Sabha (Assembly) at its rising this day shall stand adjourned *sine-die.*

**Mr. Speaker :** Question is—

That the Vidhan Sabha (Assembly) at its rising this day shall stand adjourned *sine-die.*

*The motion was carried.*

---

## PAPERS LAID ON THE TABLE

**Minister for Local Government, Parliamentary Affairs and Labour and Employment (Chaudhary Jagjit Singh) :** Sir, I beg to lay on the Table :—

1. (i) The Punjab Agricultural Produce Markets (Second Admendment) Ordinance, 2003 (Punjab Ordinance No. 4 of 2003);

   (ii) The Punjab State Board of Technical Education and Industrial Training (Amendment) Ordinance, 2003 (Punjab Ordinance No. 5 of 2003);

(iii) The Punjab Privately Managed Recognised Schools Employees (Security of Service) Amendment Ordinance, 2003 (Punjab Ordinance No. 6 of 2003);

(iv) The Punjab Municipal (Amendment) Ordinance, 2003 (Punjab Ordinance No. 7 of 2003);

(v) The Punjab General Sales Tax (Second Amendment) Ordinance, 2003 (Punjab Ordinance No. 8 of 2003); and

(vi) The Punjab Infrastructure (Development and Regulation) Amendment Ordinance, 2003 (Punjab Ordinance No. 9 of 2003)

as required under Article 213(2)(a) of the Constitution of India.

2. The 12th Annual Report of the Punjab State Forest Development Corporation Ltd. for the year 1994-95 alongwith Statement showing the reasons for delay in laying the Report on the Table of the House, as required under Section 619-A of the Companies Act, 1956.

3. The Statement showing the reasons for delay in laying the Annual Accounts and Audit Report of PEPSU Road Transport Corporation for the year 2001-2002.

4. The Statement showing the reasons for delay in laying the Annual Administrative Report of PEPSU Road Transport Corporation for the year 2001-2002.

5. The 25th Annual Report of the Punjab State Electronics Development and Production Corporation Ltd. for the year 2000-2001, as required under Section 619-A of the Companies Act, 1956.

6. The Annual Administrative Report of the Punjab Scheduled Castes Land Development and Finance Corporation for the year 2000-2001, as required under Section 27(6) of the Punjab Scheduled Castes Land Development and Finance Corporation Act, 1970.

7. The Audit Report on the Accounts of Punjab Financial Corporation, Chandigarh for the year ended 31st March, 2001 submitted by Accountant-General (Audit), Punjab under Section 37(6) of the Punjab State Financial Corporation Act, 1951.

**[Chaudhary Jagjit Singh]**

8. The Audit Observations on the Utilization of the grants received by the Punjab Agricultural University, Ludhiana for the period from 1st April, 2000 to 31st March, 2001, alongwith critical note thereon, as required under Section 34(5) of the Haryana and Punjab Agricultural Universities Act, 1970.

9. The Annual Statement of Accounts of the Punjab State Electricity Board for the year 2001-2002 alongwith Statement showing the objects and reasons for delay in laying the said Statement, as required under Section 69(5) of the Electricity (Supply) Act, 1948.

10. The 32nd Annual Report of the Punjab State Warehousing Copporation for the year 1998-99, as required under Section 31(11) of the Warehousing Corporation Act 1962.

11. The 5th Annual Report of the Punjab State Container and Warehousing Corporation Ltd. (CONWARE) for the year 1999-2000, as required under Section 619-A of the Companies Act, 1956.

12. The 28th Annual Report of the Punjab State Civil Supplies Corporation Ltd. (PUNSUP) for the year 2001-2002, as required under Section 619-A of the Companies Act, 1956.

13. The Annual Report of the Punjab Police Housing Corporation Ltd. for the year 2001-2002, as required under Section 619-A of the Companies Act, 1956.

14. The Annual Report of the Punjab Agricultural University, Ludhiana for the year 2000-2001 alongwith Government's comments thereon, as required under Section 39(3) of the Haryana and Punjab Agricultural Universities Act, 1970.

15. The Annual Report and Accounts of the Punjab Agro Industries Corporation Ltd. for the year 2001-2002, as required under Section 619-A of the Companies Act, 1956.

16. The Annual Report and Accounts of the Punjab Pollution Control Board for the year 2000-2001, as required under Section 39 of the Water (Prevention and Control of Pollution) Act, 1974.

---

## ADJOURNMENT MOTION

**ਮਾਨਯੋਗ ਸਪੀਕਰ** : ਪਹਿਲਾਂ ਦੂਜੇ ਬਿਜਨਸ ਨੂੰ ਰੋਕ ਕੇ ਐਡਜਰਨਮੈਂਟ ਮੋਸ਼ਨ ਲੈ ਲੈਂਦੇ ਹਾਂ। ਹਾਂ ਜੀ, ਬਾਦਲ ਸਾਹਿਬ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ ਮੈਂ ਹੇਠ ਲਿਖਿਆ ਕੰਮ ਰੋਕੂ ਮਤਾ ਪੇਸ਼ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਪੰਜਾਬ ਵਿਧਾਨ ਸਭਾ ਦਾ ਅੱਜ ਦਾ ਕੰਮ ਰੋਕ ਕੇ ਪਹਿਲਾਂ ਇਸ ਤੇ ਤੁਰੰਤ ਬਹਿਸ ਕੀਤੀ ਜਾਵੇ :

"ਪਿਛਲੇ ਕੁਝ ਸਮੇਂ ਤੋਂ ਪੰਜਾਬ ਵਿੱਚ ਕਤਲਾਂ, ਡਕੈਤੀਆਂ, ਲੁੱਟਾਂ-ਖੋਹਾਂ ਦੀਆਂ ਵਾਰਦਾਤਾਂ ਵਿਚ ਭਾਰੀ ਵਾਧਾ ਹੋਇਆ ਹੈ। ਇਸ ਵੇਲੇ ਇੰਜ ਲਗਦਾ ਹੈ ਕਿ ਰਾਜ ਵਿੱਚ ਅਮਨ ਅਤੇ ਕਾਨੂੰਨ ਨਾਂ ਦੀ ਕੋਈ ਚੀਜ਼ ਨਹੀਂ ਹੈ। ਬਿਲਕੁਲ ਜੰਗਲ ਰਾਜ ਹੈ। ਆਮ ਜਨਤਾ ਦੇ ਮਨਾਂ ਵਿੱਚ ਭੈਅ ਅਤੇ ਸਹਿਮ ਦਾ ਮਾਹੌਲ ਬਣਿਆ ਹੋਇਆ ਹੈ। ਸਰਕਾਰ ਕੋਲ ਇਨ੍ਹਾਂ ਗੰਭੀਰ ਮਸਲਿਆਂ ਵੱਲ ਧਿਆਨ ਦੇਣ ਦਾ ਸਮਾਂ ਹੀ ਨਹੀਂ ਹੈ। ਅਜਿਹੇ ਹਾਲਾਤ ਵਿੱਚ ਸਰਕਾਰ ਨੇ ਆਮ ਆਦਮੀ ਦੀ ਜਾਨ ਅਤੇ ਮਾਲ ਦੀ ਰੱਖਿਆ ਕਰਨ ਵੱਲ ਕੰਮ ਤਾਂ ਬੰਦ ਹੀ ਕੀਤਾ ਹੋਇਆ ਹੈ। ਰਾਜ ਦੇ ਡੀ.ਜੀ.ਪੀ. ਨੇ ਵੀ ਸਵੀਕਾਰਿਆ ਹੈ ਕਿ ਅਮਨ ਅਤੇ ਕਾਨੂੰਨ ਦੀ ਸਥਿਤੀ ਵਿੱਚ ਗਿਰਾਵਟ ਆਈ ਹੈ।

ਉਕਤ ਤੋਂ ਇਲਾਵਾ ਪੰਜਾਬ ਦੀ ਕਾਂਗਰਸ ਸਰਕਾਰ ਭ੍ਰਿਸ਼ਟਾਚਾਰ ਦੇ ਵਿਰੁੱਧ ਲੜਨ ਦਾ ਬੜੇ ਚਿਰ ਤੋਂ ਦਾਅਵਾ ਕਰਦੀ ਆ ਰਹੀ ਹੈ ਪਰ ਮੌਜੂਦਾ ਸਰਕਾਰ ਦੇ ਅੰਦਰ ਭ੍ਰਿਸ਼ਟਾਚਾਰ ਦੇ ਵੱਡੇ-ਵੱਡੇ ਸਕੈਂਡਲਾਂ ਬਾਰੇ ਅਤੇ ਕੁਰੱਪਸ਼ਨ ਦੇ ਕਈ ਮਾਮਲੇ ਚਰਚਿਤ ਹਨ ਜਿਨ੍ਹਾਂ ਬਾਰੇ ਸਰਕਾਰ ਬਿਲਕੁਲ ਚੁੱਪ ਹੈ ਅਤੇ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ।

ਇਸ ਲਈ ਅਸੀਂ ਮੰਗ ਕਰਦੇ ਹਾਂ ਕਿ ਸਦਨ ਦੀ ਕਾਰਵਾਈ ਰੋਕ ਕੇ ਰਾਜ ਦੀ ਨਿੱਘਰ ਚੁੱਕੀ ਅਮਨ ਅਤੇ ਕਾਨੂੰਨ ਦੀ ਸਥਿਤੀ ਤੇ ਇਸ ਨੂੰ ਹੋਰ ਵਿਗੜਨ ਤੋਂ ਬਚਾਉਣ ਲਈ ਅਤੇ ਫੈਲ ਚੁੱਕੇ ਭ੍ਰਿਸ਼ਟਾਚਾਰ ਜੋ ਕਿ ਇਕ ਸੰਗੀਨ ਮਾਮਲਾ ਹੈ, ਤੇ ਤੁਰੰਤ ਵਿਚਾਰ ਕੀਤਾ ਜਾਵੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ—

"ਪਿਛਲੇ ਕੁਝ ਸਮੇਂ ਤੋਂ ਪੰਜਾਬ ਵਿੱਚ ਕਤਲਾਂ, ਡਕੈਤੀਆਂ, ਲੁੱਟਾਂ-ਖੋਹਾਂ ਦੀਆਂ ਵਾਰਦਾਤਾਂ ਵਿੱਚ ਭਾਰੀ ਵਾਧਾ ਹੋਇਆ ਹੈ। ਇਸ ਵੇਲੇ ਇੰਜ ਲਗਦਾ ਹੈ ਕਿ ਰਾਜ ਵਿੱਚ ਅਮਨ ਅਤੇ ਕਾਨੂੰਨ ਨਾਂ ਦੀ ਕੋਈ ਚੀਜ਼ ਨਹੀਂ ਹੈ। ਬਿਲਕੁਲ ਜੰਗਲ ਰਾਜ ਹੈ। ਆਮ ਜਨਤਾ ਦੇ ਮਨਾਂ ਵਿੱਚ ਭੈਅ ਅਤੇ ਸਹਿਮ ਦਾ ਮਾਹੌਲ ਬਣਿਆ ਹੋਇਆ ਹੈ। ਸਰਕਾਰ ਕੋਲ ਇਨ੍ਹਾਂ ਗੰਭੀਰ ਮਸਲਿਆਂ ਵੱਲ ਧਿਆਨ ਦੇਣ ਦਾ ਸਮਾਂ ਹੀ ਨਹੀਂ ਹੈ। ਅਜਿਹੇ ਹਾਲਾਤ ਵਿੱਚ ਸਰਕਾਰ ਨੇ ਆਮ ਆਦਮੀ ਦੀ ਜਾਨ ਅਤੇ ਮਾਲ ਦੀ ਰੱਖਿਆ ਕਰਨ ਵੱਲ ਕੰਮ ਤਾਂ ਬੰਦ ਹੀ ਕੀਤਾ ਹੋਇਆ ਹੈ। ਰਾਜ ਦੇ ਡੀ.ਜੀ.ਪੀ. ਨੇ ਵੀ ਸਵੀਕਾਰਿਆ ਹੈ ਕਿ ਅਮਨ ਅਤੇ ਕਾਨੂੰਨ ਦੀ ਸਥਿਤੀ ਵਿੱਚ ਗਿਰਾਵਟ ਆਈ ਹੈ।

ਉਕਤ ਤੋਂ ਇਲਾਵਾ ਪੰਜਾਬ ਦੀ ਕਾਂਗਰਸ ਸਰਕਾਰ ਭ੍ਰਿਸ਼ਟਾਚਾਰ ਦੇ ਵਿਰੁੱਧ ਲੜਨ ਦਾ ਬੜੇ ਚਿਰ ਤੋਂ ਦਾਅਵਾ ਕਰਦੀ ਆ ਰਹੀ ਹੈ ਪਰ ਮੌਜੂਦਾ ਸਰਕਾਰ ਦੇ ਅੰਦਰ ਭ੍ਰਿਸ਼ਟਾਚਾਰ ਦੇ ਵੱਡੇ-ਵੱਡੇ ਸਕੈਂਡਲਾਂ ਬਾਰੇ ਅਤੇ ਕੁਰੱਪਸ਼ਨ ਦੇ ਕਈ ਮਾਮਲੇ ਚਰਚਿਤ ਹਨ ਜਿਨ੍ਹਾਂ ਬਾਰੇ ਸਰਕਾਰ ਬਿਲਕੁਲ ਚੁੱਪ ਹੈ ਅਤੇ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ।

ਇਸ ਲਈ ਅਸੀਂ ਮੰਗ ਕਰਦੇ ਹਾਂ ਕਿ ਸਦਨ ਦੀ ਕਾਰਵਾਈ ਤੁਰੰਤ ਰੋਕ ਕੇ ਰਾਜ ਦੀ ਨਿੱਘਰ ਚੁੱਕੀ ਅਮਨ ਅਤੇ ਕਾਨੂੰਨ ਦੀ ਸਥਿਤੀ ਤੇ ਇਸ ਨੂੰ ਹੋਰ ਵਿਗੜਨ ਤੋਂ ਬਚਾਉਣ ਲਈ ਅਤੇ ਫੈਲ ਚੁੱਕੇ ਭ੍ਰਿਸ਼ਟਾਚਾਰ ਜੋ ਕਿ ਇਕ ਸੰਗੀਨ ਮਾਮਲਾ ਹੈ, ਤੇ ਤੁਰੰਤ ਵਿਚਾਰ ਕੀਤਾ ਜਾਵੇ।"

**[ਮਾਨਯੋਗ ਸਪੀਕਰ]**

ਹੁਣ ਐਡਮਿਟ ਕਰਕੇ ਇਸ ਤੇ ਡਿਸਕਸ਼ਨ ਸ਼ੁਰੂ ਕਰ ਦਿੰਦੇ ਹਾਂ। ਇਸ ਲਈ ਦੋ ਘੰਟੇ ਦਾ ਟਾਈਮ ਦਿੱਤਾ ਗਿਆ ਹੈ। ਬਾਦਲ ਸਾਹਿਬ ਜੇਕਰ ਤੁਸੀਂ 15 ਮਿੰਟ ਤੋਂ ਵੱਧ ਸਮਾਂ ਲਵੋਗੇ ਅਤੇ ਇਸ ਦਾ ਜਵਾਬ ਦੇਣ ਲਈ ਵੀ 15 ਮਿੰਟ ਹੀ ਚਾਹੀਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਜਿੰਨਾ ਸਮਾਂ ਹੈ, ਉਹ ਮੈਂ ਲਵਾਂਗਾ। ਮੈਂ ਇਕ ਘੰਟਾ ਲਵਾਂਗਾ। ਤੁਹਾਡਾ ਧੰਨਵਾਦ।

**ਮਾਨਯੋਗ ਸਪੀਕਰ** : ਠੀਕ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਜਿਸ ਸੈਸ਼ਨ ਦੀ ਬੜੇ ਚਿਰ ਤੋਂ ਉਡੀਕ ਸੀ, ਉਹ ਸੈਸ਼ਨ ਅੱਜ ਅਰੰਭ ਹੋਇਆ ਹੈ। ਹਿੰਦੁਸਤਾਨ ਤਾਂ ਕੀ ਦੁਨੀਆਂ ਦਾ ਕੋਈ ਇਤਿਹਾਸ ਵੇਖ ਲਓ, ਕਿਸੇ ਵੀ ਅਸੰਬਲੀ ਜਾਂ ਪਾਰਲੀਮੈਂਟ ਦਾ ਇੱਕ ਦਿਨ ਦਾ ਇਜਲਾਸ ਨਹੀਂ ਹੋਇਆ। ਮੇਰਾ ਖਿਆਲ ਹੈ ਕਿ ਜੇ ਤੁਸੀਂ ਗਿੰਨੀਜ਼ ਬੁੱਕ ਆਫ ਵਰਲਡ ਰਿਕਾਰਡ ਵਿੱਚ, ਜਿੱਥੇ ਉਹੀ ਚੀਜ਼ਾਂ ਦਰਜ ਕੀਤੀਆਂ ਹਨ, ਜਿਨ੍ਹਾਂ ਵਿੱਚ ਕਿਸੇ ਨੇ ਪਹਿਲਾ ਨੰਬਰ ਲਿਆ ਹੋਵੇ, ਪੰਜਾਬ ਅਸੰਬਲੀ ਦਾ ਨਾਂ ਦਰਜ ਕਰਵਾਉਣਾ ਚਾਹੋ ਤਾਂ ਹੋ ਸਕਦਾ ਹੈ। (ਥੰਪਿੰਗ) ਸਪੀਕਰ ਸਾਹਿਬ, ਮੈਂ ਇੱਕ ਅਜਿਹੇ ਮੌਕੇ ਤੇ ਸਦਨ ਨੂੰ ਮੁਖਾਤਬ ਕਰ ਰਿਹਾ ਹਾਂ ਜਦੋਂ ਪੰਜਾਬ ਬਾਰੂਦ ਦੇ ਢੇਰ ਉਤੇ ਖੜ੍ਹਾ ਹੈ। ਇਹ ਰਾਏ ਜਾਂ ਗੱਲ ਸਾਡੀ ਹੁੰਦੀ ਤਾਂ ਕਿਹਾ ਜਾ ਸਕਦਾ ਸੀ ਕਿ ਆਪੋਜ਼ੀਸ਼ਨ ਦੀ ਰਾਏ ਹੈ ਤੇ ਫਜ਼ੂਲ ਦੀ ਨੁਕਤਾਚੀਨੀ ਹੈ ਪਰ ਅੱਜ ਆਪੋਜ਼ੀਸ਼ਨ ਤੇ ਸੱਤਾਧਾਰੀ ਪਾਰਟੀ ਜਿਸ ਗੱਲ ਉਤੇ ਸਹਿਮਤ ਹਨ ਕਿ ਸੂਬੇ ਦੇ ਹਾਲਾਤ ਬੇਹੱਦ ਖਤਰਨਾਕ ਪਹੁੰਚ ਗਏ ਹਨ। ਪਿਛਲੇ ਦਿਨੀਂ ਅਖਬਾਰਾਂ ਵਿੱਚ ਕਾਂਗਰਸ ਲੈਜਿਸਲੇਟਿਵ ਪਾਰਟੀ ਦੀ ਮੀਟਿੰਗ ਦਾ ਜ਼ਿਕਰ ਆਇਆ ਸੀ। ਉਥੇ ਕਾਂਗਰਸ ਲੈਜਿਸਲੇਟਿਵ ਪਾਰਟੀ ਦੇ ਮੈਂਬਰਾਂ ਨੇ ਜੋ ਰਾਵਾਂ ਦਿੱਤੀਆਂ ਹਨ, ਜੇ ਉਹ ਰਾਵਾਂ ਅੱਜ ਸਦਨ ਵਿੱਚ ਰਿਪੀਟ ਕਰ ਦੇਣ ਤਾਂ ਇਹ ਲੱਗੇਗਾ ਕਿ ਸਰਕਾਰ ਅਤੇ ਵਿਰੋਧੀ ਧਿਰ ਦੀ ਨੀਤੀ ਜਾਂ ਖਿਆਲ ਵਿੱਚ ਕੋਈ ਫਰਕ ਨਹੀਂ ਹੈ। ਪੰਜਾਬ ਦੇ ਇਤਿਹਾਸ ਵਿਚ ਇਹ ਪਹਿਲੀ ਵਾਰੀ ਹੋਇਆ ਹੈ ਕਿ ਦੋਨੋਂ ਪਾਰਟੀਆਂ ਇਸ ਗੱਲ ਦੀ ਰਾਏ ਰੱਖਦੀਆਂ ਹਨ। ਸਪੀਕਰ ਸਾਹਿਬ, ਅੱਜ ਸੂਬੇ ਵਿੱਚ ਅੱਗ ਲੱਗੀ ਹੋਈ ਹੈ। ਹਰ ਪਾਸੇ ਹਫੜਾ-ਤਫੜੀ ਮਚੀ ਪਈ ਹੈ। ਅਮਨ ਤੇ ਕਨੂੰਨ ਦੀ ਸਥਿਤੀ ਤਰਸਯੋਗ ਹੋ ਚੁੱਕੀ ਹੈ। ਭ੍ਰਿਸ਼ਟਾਚਾਰ ਸਾਰੇ ਰਿਕਾਰਡ ਮਾਤ ਕਰ ਗਿਆ ਹੈ। ਪੰਜਾਬ ਦਾ ਹਰ ਵਰਗ ਭਾਵੇਂ ਕਿਸਾਨ ਹੈ, ਦਲਿਤ ਹੈ, ਸ਼ਹਿਰੀ ਹੈ, ਪੇਂਡੂ ਹੈ, ਮੁਲਾਜ਼ਮ ਹੈ, ਮਿਹਨਤਕਸ਼ ਮਜ਼ਦੂਰ ਹੈ ਜਾਂ ਕੋਈ ਹੋਰ ਕਿੱਤਾ ਕਰਨ ਵਾਲਾ ਹੈ, ਸਾਰੇ ਇਸ ਸਰਕਾਰ ਦੀਆਂ ਮਾੜੀਆਂ ਨੀਤੀਆਂ ਕਰਕੇ ਤਰਾਹ-ਤਰਾਹ ਕਰ ਰਹੇ ਹਨ। ਸਪੀਕਰ ਸਾਹਿਬ, ਮੇਰਾ ਖਿਆਲ ਸੀ ਕਿ ਇਹੋ ਜਿਹੇ ਹਾਲਾਤ ਵੇਖ ਕੇ ਸੂਬੇ ਦਾ ਦਾ ਮੁੱਖ ਮੰਤਰੀ ਜ਼ਰੂਰ ਚਿੰਤਿਤ ਹੋਵੇਗਾ ਪਰ ਜਿਉਂ-ਜਿਉਂ ਹਾਲਾਤ ਵਿਗੜਦੇ ਜਾ ਰਹੇ ਹਨ, ਤਿਵੇਂ-ਤਿਵੇਂ ਸੂਬੇ ਦੇ ਮੁੱਖ ਮੰਤਰੀ ਦੀਆਂ ਮਹਿਫਲਾਂ ਦਾ ਰੰਗ ਹੋਰ ਗੂੜ੍ਹਾ ਹੁੰਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਆਪਾਂ ਹਿਸਟਰੀ ਵਿੱਚ ਪੜ੍ਹਿਆ ਹੈ। ਰੋਮ ਜਲ ਰਿਹਾ ਸੀ ਤੇ ਨੀਰੋ ਬੰਸਰੀ ਵਜਾ ਰਿਹਾ ਸੀ (ਥੰਪਿੰਗ) ਪਰ ਜਿਹੜੀ ਬੰਸਰੀ ਅੱਜ ਮੁੱਖ ਮੰਤਰੀ ਜੀ ਵਜਾ ਰਹੇ ਹਨ, ਉਸ ਦਾ ਕੀ ਕਹਿਣਾ। ਮੇਰਾ ਖਿਆਲ ਹੈ ਕਿ ਜੇ ਨੀਰੋ ਅੱਜ ਜਿਉਂਦਾ ਹੁੰਦਾ ਤਾਂ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਉਹ ਗੁਰੂ ਧਾਰ ਲੈਂਦਾ। (ਥੰਪਿੰਗ) ਸਪੀਕਰ ਸਾਹਿਬ, ਜਦੋਂ ਦੀ ਕਾਂਗਰਸ ਸਰਕਾਰ ਬਣੀ ਹੈ, ਇਸ ਨੇ ਭ੍ਰਿਸ਼ਟਾਚਾਰ ਵਿਰੁੱਧ ਅਖੌਤੀ ਮੁਹਿੰਮ ਨੂੰ ਆਪਣੀ ਸਭ ਤੋਂ ਵੱਡੀ ਕਾਮਯਾਬੀ ਦੱਸਿਆ ਹੈ। ਇਹ ਮੁਹਿੰਮ ਆਪਣੇ ਸਾਰੇ ਹੀ ਪੁਲੀਟੀਕਲ ਆਪੋਨੈਂਟਸ ਭਾਵੇਂ ਸ਼੍ਰੋਮਣੀ ਅਕਾਲੀ ਦਲ ਹੈ, ਭਾਵੇਂ ਸੱਤਾ ਪਾਰਟੀ ਵਿੱਚ ਹਨ, ਉਨ੍ਹਾਂ ਤੇ ਝੂਠੇ ਮੁਕੱਦਮੇ ਦਰਜ਼ ਕੀਤੇ ਗਏ। ਉਨ੍ਹਾਂ ਨੂੰ ਜ਼ਲੀਲ ਕਰਨ, ਡਰਾਉਣ ਅਤੇ ਧਮਕਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜੋ ਭ੍ਰਿਸ਼ਟਾਚਾਰ

ਅੱਜ ਹੈ, ਇਸ ਦੀ ਪੰਜਾਬ ਦੇ ਇਤਿਹਾਸ ਵਿੱਚ ਕੋਈ ਮਿਸਾਲ ਨਹੀਂ ਮਿਲਦੀ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਮੇਰੇ ਸਾਹਮਣੇ ਬੈਠੇ ਮੁੱਖ ਮੰਤਰੀ ਸਾਹਿਬ ਦੇ ਸਾਹਮਣੇ ਹੀ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਰੋਪੜ ਜ਼ਿਲ੍ਹੇ ਵਿੱਚ ਇੱਕ ਪਿੰਡ ਮਾਜਰੀਆਂ ਹੈ। ਉਥੇ ਜ਼ਮੀਨ ਦੀ ਤਕਸੀਮ ਦਾ ਕੇਸ ਚੱਲ ਰਿਹਾ ਹੈ। ਇਸ ਸਾਰੀ ਤਕਸੀਮ ਦਾ ਕੇਸ 19-20 ਤਰੀਕ ਨੂੰ 'ਇੰਡੀਅਨ ਐਕਸਪਰੈਸ' ਵਿੱਚ ਵੀ ਛਪਿਆ ਹੈ। ਇਹ ਪੰਜਾਬ ਦੀਆਂ ਜ਼ਮੀਨਾਂ ਦੇ ਸਕੈਂਡਲ ਵਿੱਚ ਸਭ ਤੋਂ ਅਹਿਮ ਸਕੈਂਡਲ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਇੰਨੇ ਦਿਨਾਂ ਤੋਂ ਇਹ ਅਖਬਾਰਾਂ ਵਿੱਚ ਚਰਚਾ ਆ ਰਹੀ ਹੈ ਪਰ ਚੀਫ਼ ਮਨਿਸਟਰ ਸਾਹਿਬ ਬਿਲਕੁਲ ਖਮੋਸ਼ ਹਨ। ਕੋਈ ਇਸ ਦੀ ਐਕਸਪਲੇਨੇਸ਼ਨ ਨਹੀਂ ਦੇ ਰਹੇ। ਠੀਕ ਹੈ, ਦੇ ਵੀ ਨਹੀਂ ਸਕਦੇ ਕਿਉਂਕਿ ਇਹ ਤਾਂ ਸਾਰੀ ਰਿਕਾਰਡ ਦੀ ਗੱਲ ਹੈ। ਸਪੀਕਰ ਸਾਹਿਬ, ਇਹ ਜੋ ਮਾਜਰੀਆਂ ਪਿੰਡ ਹੈ ਅਤੇ ਇਸ ਨਾਲ ਹੋਰ ਛੋਟੇ-ਛੋਟੇ ਕਸਬੇ ਹਨ, ਇਨ੍ਹਾਂ ਵਿੱਚ ਤਕਰੀਬਨ 400 ਏਕੜ ਜ਼ਮੀਨ ਹੈ, ਥੋੜ੍ਹੀ ਘੱਟ ਹੋਵੇਗੀ, ਜਿਸ ਦੀ ਮਾਲਕੀ ਜਿਹੜੀ ਹੈ, ਉਹ ਮੁਸ਼ਤਰਕਾ ਮਾਲਕਾਨ ਹੈ। ਇਹ ਜਿਹੜੀ ਜ਼ਮੀਨ ਹੈ, ਉਥੇ ਉਨ੍ਹਾਂ ਮੁਸ਼ਤਰਕਾ ਮਾਲਕਾਂ ਵਿੱਚ ਨਾਮ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਦਾ ਵੀ ਆਉਂਦਾ ਹੈ ਔਰ ਕੇਵਲ ਇਨ੍ਹਾਂ ਦਾ ਨਹੀਂ ਆਉਂਦਾ, ਇਨ੍ਹਾਂ ਦੀ ਫੈਮਿਲੀ ਦੇ ਮੈਂਬਰ, ਇਨ੍ਹਾਂ ਦੇ ਰਿਸ਼ਤੇਦਾਰ, ਮਹਿਲਾਂ ਵਿੱਚ ਕੰਮ ਕਰਨ ਵਾਲੇ ਬੰਦੇ, ਫੈਮਿਲੀ ਫਰੈਂਡਜ਼, ਉਨ੍ਹਾਂ ਦਾ ਜ਼ਿਕਰ ਆਉਂਦਾ ਹੈ। ਮੈਂ ਜੇ ਸਾਰੀ ਲਿਸਟ ਪੜ੍ਹ ਕੇ ਦਸਾਂਗਾ ਤਾਂ ਸਦਨ ਦਾ ਬਹੁਤ ਟਾਈਮ ਖਰਚ ਹੋਵੇਗਾ। ਇੱਕ ਜੇਜੀ ਖਾਨਦਾਨ ਹੈ, ਉਨ੍ਹਾਂ ਦੀ ਇਨ੍ਹਾਂ ਨਾਲ ਬੜੀ ਨਜ਼ਦੀਕੀ ਹੈ। ਬੜਾ ਮੁਅੱਜਜ਼ ਪਰਿਵਾਰ ਹੈ। ਇਸ ਲਿਸਟ ਵਿਚ ਜਸਮੇਰ ਸਿੰਘ ਜੇਜੀ, ਪੁੱਤਰ ਹਰਚੰਦ ਸਿੰਘ ਜੇਜੀ ਦਾ ਨਾਮ ਹੈ। ਸਿਮਰਤ ਜੇਜੀ, ਪੁੱਤਰੀ ਬਲਬੀਰ ਸਿੰਘ ਜੇਜੀ ਦਾ ਨਾਮ ਹੈ। ਸਿਵਇੰਦਰ ਪਾਲ ਕੌਰ, ਪਤਨੀ ਸਰਦਾਰ ਜਸਮੇਰ ਸਿੰਘ ਜੇਜੀ ਦਾ ਨਾਮ ਹੈ। ਰਾਜਾ ਸਿਵਦੇਵ ਇੰਦਰ ਸਿੰਘ, ਪੁੱਤਰ ਰਾਜਾ ਮਹੇਸ਼ਇੰਦਰ ਸਿੰਘ ਦਾ ਨਾਮ ਹੈ। ਕਪਤਾਨ ਸਾਹਿਬ ਦਾ ਨਾਮ ਅਮਰਿੰਦਰ ਸਿੰਘ, ਪੁੱਤਰ ਮਹਾਰਾਜਾ ਯਾਦਵਿੰਦਰ ਸਿੰਘ ਹੈ। ਯਦੂਨੰਦਨ ਕੁਮਾਰੀ, ਪਤਨੀ ਰਾਜਾ ਸੁਰਿੰਦਰ ਸਿੰਘ ਆਫ਼ ਨਾਲਾਗੜ੍ਹ ਦਾ ਵੀ ਨਾਮ ਹੈ। ਅਦਿੱਤਿਆ ਖੰਨਾ ਪੁੱਤਰ ਸ਼੍ਰੀ ਵਿਪਨ ਖੰਨਾ, ਜਿਸ ਪਰਿਵਾਰ ਦਾ ਬੜਾ ਗੂੜ੍ਹਾ ਰਿਸ਼ਤਾ ਹੈ ਇਸ ਪਰਿਵਾਰ ਨਾਲ, ਉਨ੍ਹਾਂ ਦਾ ਨਾਮ ਵੀ ਹੈ। ਸਾਡੇ ਸਤਿਕਾਰਯੋਗ ਮਾਤਾ ਜੀ ਮਹਿੰਦਰ ਕੌਰ, ਪਤਨੀ ਮਹਾਰਾਜਾ ਯਾਦਵਿੰਦਰ ਸਿੰਘ ਦਾ ਵੀ ਨਾਮ ਹੈ। ਇਹ 58 ਲੋਕਾਂ ਦੀ ਲਿਸਟ ਹੈ, ਜਿਹੜੀ ਕਿ ਮੈਂ ਸਦਨ ਦੀ ਮੇਜ਼ ਤੇ ਰੱਖਦਾ ਹਾਂ।

ਸਪੀਕਰ ਸਾਹਿਬ, ਮਸਲਾ ਇਹ ਹੈ ਕਿ 58 ਮੈਂਬਰਾਂ ਨੇ ਤਹਿਸੀਲਦਾਰ ਕੋਲ ਇੱਕ ਐਪਲੀਕੇਸ਼ਨ ਫਾਈਲ ਕੀਤੀ ਹੈ ਕਿ ਸਾਡੀ ਜਿਹੜੀ ਜ਼ਮੀਨ ਹੈ 58 ਦੀ, ਉਹ ਵਖਰੀ ਕੀਤੀ ਜਾਵੇ। ਉਸ ਦਾ ਵਖਰਾ ਟੱਕ ਬਣਾਇਆ ਜਾਵੇ। ਇਹ ਜ਼ਮੀਨ ਕਿਵੇਂ ਲਈ ਗਈ। ਕੌਡੀਆਂ ਦੇ ਭਾਅ ਲਈ ਗਈ, ਉਸ ਵਿੱਚ ਮੈਂ ਨਹੀਂ ਜਾਣਾ ਚਾਹੁੰਦਾ ਔਰ ਇਸ ਦਾ ਨਿਸ਼ਾਨਾ ਕੀ ਹੈ? ਇਹ ਜ਼ਮੀਨ ਜਿਹੜੀ 58 ਬੰਦਿਆਂ ਦੇ ਕੋਲ ਹੈ, ਇਹ ਤਕਰੀਬਨ 600-700 ਏਕੜ ਦੇ ਕਰੀਬ ਹੈ ਔਰ ਕੈਪਟਨ ਅਮਰਿੰਦਰ ਸਿੰਘ ਜੀ ਦੇ ਹਿੱਸੇ ਵਿੱਚ, 314 ਹਿੱਸੇ ਹਨ.....

**ਮਾਨਯੋਗ ਸਪੀਕਰ** : ਕੀ ਇਹ ਮਸਲਾ ਸਬ-ਜੁਡਿਸ ਨਹੀਂ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ, ਕੋਈ ਸਬ-ਜੁਡਿਸ ਨਹੀਂ ਹੈ। ਇਸ ਦਾ ਤਾਂ ਪਤਾ ਹੀ ਹੁਣ ਲੱਗਿਆ ਹੈ। (ਹਾਸਾ) ਸਾਨੂੰ ਵੀ ਹੁਣੇ ਪਤਾ ਲੱਗਾ ਹੈ। ਇਸ ਦੇ ਬਾਰੇ ਨਾ ਤਾਂ ਕੋਰਟਾਂ ਨੂੰ ਪਤਾ ਸੀ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ (ਮੁੱਖ ਮੰਤਰੀ ਵਲ ਇਸ਼ਾਰਾ) ਪਤਾ ਹੋਵੇਗਾ, ਇਹ ਕਿਸੇ ਨਾਲ ਲਿਹਾਜ਼ ਕਰਦੇ ਹੋਣਗੇ। ਸਪੀਕਰ ਸਾਹਿਬ, ਜੋ ਜ਼ਮੀਨ ਦੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਪਾਰਟੀਸ਼ਨ ਦੀ ਅਰਜ਼ੀ ਦਿੱਤੀ ਹੈ, ਉਸ ਤੇ ਰੀਜ਼ਨ ਹੁੰਦਾ ਹੈ। ਇਨ੍ਹਾਂ ਨੇ ਇਹ ਦਰਖਾਸਤ ਤਹਿਸੀਲਦਾਰ ਸਾਹਿਬ ਨੂੰ ਨਿਮਨਲਿਖਤ ਅਨੁਸਾਰ ਪੇਸ਼ ਕੀਤੀ ਹੈ :-ਇਹ ਪਿੰਡ ਮਾਜਰੀਆਂ ਦੀ ਖੇਵਟ ਨੰਬਰ 2323 ਵਿੱਚ ਸਾਈਲਾਨ ਦਾ 642 ਏਕੜ ਹਿੱਸਾ ਹੈ, ਇਹ ਤਾਂ ਚੀਫ਼ ਮਨਿਸਟਰ ਸਾਹਿਬ ਦਾ ਹੀ ਹਿੱਸਾ ਸਮਝਿਆ ਜਾਵੇ। ਇਹ ਕਿ ਸਾਈਲਾਨਾ ਦਾ ਰੈਸਪੋਂਡੈਂਟਸ ਨਾਲ ਖਾਤਾ ਸਾਂਝਾ ਹੈ, ਜਿਸ ਕਰਕੇ ਹਰ ਵਕਤ ਝਗੜਾ ਬਣਿਆ ਰਹਿੰਦਾ ਹੈ। ਸਪੀਕਰ ਸਾਹਿਬ, ਜੇਕਰ ਇਸ ਬਾਰੇ ਥਾਣੇ ਤੋਂ ਪਤਾ ਕੀਤਾ ਜਾਵੇ ਤਾਂ ਝਗੜਾ ਹੋਇਆ ਹੀ ਕੋਈ ਨਹੀਂ ਇਸ ਤੇ ਕਾਸ਼ਤ ਕਰਨ ਵੇਲੇ ਝਗੜੇਬਾਜ਼ੀ ਪੈਦਾ ਹੁੰਦੀ ਰਹਿੰਦੀ ਹੈ, ਮੇਰਾ ਖਿਆਲ ਹੈ ਜਿਨ੍ਹਾਂ ਦਾ ਮੈਂ ਨਾਮ ਲਿਆ ਹੈ, ਉਨ੍ਹਾਂ ਨੇ ਉਸ ਜ਼ਮੀਨ ਤੇ ਕਾਸ਼ਤ ਕੀਤੀ ਹੀ ਨਹੀਂ ਇਸ ਲਈ ਸਾਈਲਾਨ ਰੈਸਪੋਂਡੈਂਟ ਤੋਂ ਆਪਣਾ ਖਾਤਾ ਵੱਖਰਾ ਕਰਾਉਂਦੇ ਹਨ। ਸਪੀਕਰ ਸਾਹਿਬ, ਰੈਵੇਨਿਊ ਡਿਪਾਰਟਮੈਂਟ ਦਾ ਇੱਕ ਤਰੀਕਾ ਹੁੰਦਾ ਹੈ ਪਰ ਇਨ੍ਹਾਂ ਨੇ ਉਸ ਦੀਆਂ ਧੱਜੀਆਂ ਉਡਾ ਦਿੱਤੀਆਂ ਹਨ। ਸਪੀਕਰ ਸਾਹਿਬ, ਜਿਸ ਵੇਲੇ ਇਸ ਤਰ੍ਹਾਂ ਦੇ ਕੇਸ ਦੀ ਕੋਈ ਅਰਜ਼ੀ ਆਉਂਦੀ ਹੈ ਤਾਂ ਉਸ ਦੇ ਲਈ ਇੱਕ ਮੋਡ ਆਫ ਪਾਰਟੀਸ਼ਨ ਬਣਦਾ ਹੈ ਔਰ ਜਿਹੜਾ ਮੋਡ ਆਫ਼ ਪਾਰਟੀਸ਼ਨ ਬਣਦਾ ਹੈ, ਉਸ ਦੇ ਵਿੱਚ 15 ਦਿਨਾਂ ਦਾ ਵਕਫਾ ਹੁੰਦਾ ਹੈ ਕਿ ਮੋਡ ਆਫ ਪਾਰਟੀਸ਼ਨ ਬਣਿਆ ਹੈ ਉਸ ਦੇ ਉਤੇ ਕਿਸੇ ਨੂੰ ਕੋਈ ਇਤਰਾਜ਼ ਤਾਂ ਨਹੀਂ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੇਗੇ ਕਿ ਇਹ ਮੋਡ ਆਫ ਪਾਰਟੀਸ਼ਨ ਮਿਤੀ 4 ਮਾਰਚ, 2003 ਨੂੰ ਇਸ਼ੂ ਕੀਤੀ ਗਈ ਅਤੇ ਉਸੇ ਦਿਨ ਹੀ ਸੈਂਕਸ਼ਨ ਕਰ ਦਿੱਤੀ ਗਈ। ਇਸ ਦੇ ਲਈ ਇੰਨਾ ਵੱਡਾ ਪੁਲੀਟੀਕਲ ਪਰੈਸ਼ਰ ਪਿਆ ਕਿ ਉਸੇ ਹੀ ਦਿਨ ਸੈਂਕਸ਼ਨ ਹੋ ਗਈ ਪਰ ਨਿਯਮ ਇਹ ਹੁੰਦਾ ਹੈ ਕਿ ਜਦੋਂ ਕੋਈ ਜ਼ਮੀਨ ਦੀ ਪਾਰਟੀਸ਼ਨ ਕਰਾਉਣੀ ਹੋਵੇ ਤਾਂ ਉਸ ਦੇ ਲਈ ਸਾਰਿਆਂ ਵਲੋਂ ਅਰਜ਼ੀ ਆਉਣੀ ਚਾਹੀਦੀ ਹੈ ਜਾਂ ਉਨ੍ਹਾਂ ਨੂੰ ਪਾਵਰ ਆਫ਼ ਅਟਾਰਨੀ ਜਾਂ ਮੁਖਤਿਆਰ-ਨਾਮਾ ਚਾਹੀਦਾ ਹੈ। ਸ਼੍ਰੀ ਰਾਜਿੰਦਰ ਸਿੰਘ ਭੁੱਲਰ ਕੋਲ ਜੋ ਕਿਸੇ ਦਾ ਮੁਖਤਿਆਰਨਾਮਾ ਸੀ ਉਸ ਨੇ ਅਰਜ਼ੀ ਦਿੱਤੀ ਹੈ, ਉਸ ਪਿੰਡ ਦੇ ਹੋਰ ਲੋਕਾਂ ਨੇ ਵੀ ਅਰਜ਼ੀਆਂ ਦਿੱਤੀਆਂ ਹਨ। ਇੱਕ ਸਰਦਾਰ ਹਰਵਿੰਦਰ ਸਿੰਘ, ਪੁੱਤਰ ਸੁੱਚਾ ਸਿੰਘ ਨੇ ਮਿਤੀ 27 ਨਵੰਬਰ, 2000 ਨੂੰ ਅਰਜ਼ੀ ਦਿੱਤੀ ਹੈ। ਉਨ੍ਹਾਂ ਦੀਆਂ ਅਰਜ਼ੀਆਂ ਨੂੰ ਫੜਨ ਲਈ ਕੋਈ ਤਿਆਰ ਨਹੀਂ ਸੀ ਤਾਂ ਫਿਰ ਉਨ੍ਹਾਂ ਦੇ ਉਤੇ ਐਕਸ਼ਨ ਕੀ ਹੋਣਾ ਸੀ। ਇੱਕ ਹੋਰ ਅਰਜ਼ੀ, ਕਾਂਗਰਸ ਪਾਰਟੀ ਦੇ ਵਿੱਚ ਰਹਿ ਚੁੱਕੇ ਮਨਿਸਟਰ, ਸਰਦਾਰ ਹਰਨੇਕ ਸਿੰਘ ਘੜੂੰਆਂ ਹੁਰਾਂ ਨੇ ਦਿੱਤੀ ਹੈ ਤੇ ਉਹ ਥੋੜ੍ਹੇ ਦਿਨ ਪਹਿਲਾਂ ਹੀ ਦਿੱਤੀ ਗਈ ਹੈ ਅਤੇ ਇਸ ਤਰ੍ਹਾਂ ਉਹ ਵੀ ਇਨ੍ਹਾਂ 58 ਅਰਜ਼ੀਆਂ ਦੇਣ ਵਾਲਿਆਂ ਵਿਚ ਸ਼ਾਮਲ ਹੋ ਗਏ ਹਨ। ਹੁਣ, ਸਪੀਕਰ ਸਾਹਿਬ, ਅਗਲੀ ਗੱਲ ਤੁਸੀਂ ਵੇਖੋ। ਜਦੋਂ ਕੁਦਰਤ ਕਿਸੇ ਕੋਲੋਂ ਗਲਤੀ ਕਰਾਉਂਦੀ ਹੈ ਤਾਂ ਉਸ ਦੇ ਵੱਸ ਨਹੀਂ ਰਹਿੰਦਾ। ਅੱਜ ਤੱਕ ਹਿੰਦੁਸਤਾਨ ਦੀ ਹਿਸਟਰੀ ਵਿੱਚ ਇਹ ਪਹਿਲੀ ਵਾਰ ਹੋਵੇਗਾ ਕਿ ਇੱਕ ਪਿੰਡ ਦੀ ਜ਼ਮੀਨ ਦੀ ਪਾਰਟੀਸ਼ਨ ਵਾਸਤੇ 21 ਪਟਵਾਰੀ ਲਗਾਏ ਗਏ ਹਨ। ਉਹ 21 ਪਟਵਾਰੀ, ਕਾਨੂੰਨਗੋ ਉਥੇ ਦਿਨ ਰਾਤ ਕੰਮ ਕਰ ਰਹੇ ਹਨ। ਉਹ ਇਸ ਤਰ੍ਹਾਂ ਲੱਗੇ ਹਨ ਕਿ ਜਿਵੇਂ ਕਿਸੇ ਸਰਕਸ ਦੇ ਵਿਚ ਲੱਗੇ ਹੋਣ। ਉਨ੍ਹਾਂ ਨੂੰ ਘਰ ਜਾਣ ਦਾ ਕੋਈ ਟਾਈਮ ਨਹੀਂ ਹੈ, ਰੋਟੀ ਪਾਣੀ ਖਾਣ ਦਾ ਕੋਈ ਪ੍ਰਬੰਧ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਕੀ ਅਜਿਹੀ ਗੱਲ ਹੋ ਗਈ ਸੀ ਕਿ ਏਨੀ ਕਾਹਲੀ ਪੈ ਗਈ ਕਿ ਏਨੀ ਜਲਦੀ ਪਾਰਟੀਸ਼ਨ ਕੀਤੀ ਜਾਵੇ। ਪਾਰਟੀਸ਼ਨ ਤਾਂ 10-10 ਸਾਲ ਨਹੀਂ ਹੁੰਦੀ। ਕੀ ਲੋੜ ਪਈ ਸੀ, ਲੋੜ ਸਿਰਫ ਇਸ ਗੱਲ ਦੀ ਪਈ ਸੀ ਕਿ ਬਾਕੀ ਲੋਕ ਭਾਵੇਂ ਖੂਹ ਵਿਚ ਜਾਣ, ਭਾਵੇਂ ਉਨ੍ਹਾਂ ਨੂੰ ਬੰਜਰ ਜ਼ਮੀਨ ਮਿਲ ਜਾਵੇ, ਉਨ੍ਹਾਂ ਨੂੰ ਕੋਈ ਹੋਰ ਮਾੜੀ ਜ਼ਮੀਨ

ਮਿਲ ਜਾਵੇ ਪਰ ਚੀਫ਼ ਮਨਿਸਟਰ ਸਾਹਿਬ ਦੇ ਜਿਹੜੇ ਫੈਮਿਲੀ ਮੈਂਬਰ ਹਨ, ਦੋਸਤ ਤੇ ਮਿੱਤਰ ਹਨ ਤੇ ਸੇਵਾਦਾਰ ਹਨ, ਉਨ੍ਹਾਂ ਦਾ ਟੁੱਕੜਾ ਅੱਡ ਕਰ ਦਿਉ ਤਾਂ ਬਹੁਤ ਵਧੀਆ ਹੈ। ਸਪੀਕਰ ਸਾਹਿਬ, ਰੂਲ ਆਫ਼ ਲਾਅ ਨੂੰ ਕੁਚਲਣ ਦੀ ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ। ਸਪੀਕਰ ਸਾਹਿਬ, ਉਨ੍ਹਾਂ ਪਟਵਾਰੀਆਂ ਦੇ ਨਾਮ ਜੋ ਕਿ ਤਹਿਸੀਲਦਾਰ ਨੇ ਆਰਡਰ ਕੀਤੇ ਹਨ, ਉਨ੍ਹਾਂ 28 ਪਟਵਾਰੀਆਂ ਦੇ ਨਾਮ ਵੀ ਮੈਂ ਸਦਨ ਦੀ ਮੇਜ਼ ਤੇ ਰੱਖਦਾ ਹਾਂ ਤਾਂ ਕਿ ਇਸ ਦਾ ਜੋ ਰਿਕਾਰਡ ਹੈ, ਉਹ ਰਿਕਾਰਡ ਠੀਕ ਰਹੇ। ਆਹ, ਕਾਕਾ ਇਹ ਸਦਨ ਦੀ ਮੇਜ਼ ਤੇ ਰੱਖ ਦੇ।

(ਇਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਲੋਂ 28 ਪਟਵਾਰੀਆਂ ਦੀ ਲਿਸਟ ਦੀ ਸੂਚੀ ਵੀ ਸਦਨ ਦੀ ਮੇਜ਼ ਤੇ ਰੱਖੀ ਗਈ।)

ਪਤਾ ਨਹੀਂ ਉਹ ਜ਼ਮੀਨ ਸ਼ਿਕਾਰ ਵਾਸਤੇ ਲਈ ਹੈ ਜਾਂ ਕਿਸੇ ਹੋਰ ਕੰਮ ਵਾਸਤੇ ਲਈ ਹੈ, ਅਜੇ ਤੱਕ ਕਸਟਮ ਡਿਊਟੀ ਦਾ ਕੇਸ ਇਨ੍ਹਾਂ ਤੇ ਚੱਲ ਰਿਹਾ ਹੈ, ਉਸ ਬਾਰੇ ਵੀ ਮੁੱਖ ਮੰਤਰੀ ਸਾਹਿਬ ਨੇ ਅਜੇ ਤੱਕ ਲੋਕਾਂ ਨੂੰ ਸੈਟਿਸਫੈਾਈ ਨਹੀਂ ਕਰਾਇਆ। ਪਾਲੀਟੀਸ਼ੀਨ ਕੋਈ ਵੀ ਹੋਵੇ, ਮਨਿਸਟਰ ਹੋਵੇ, ਐਮ.ਐਲ.ਏ. ਹੋਵੇ ਉਸ ਦਾ ਫਰਜ਼ ਹੈ ਕਿ ਲੋਕਾਂ ਨੂੰ ਜੋ ਸ਼ੱਕ ਹਨ, ਜੋ ਸ਼ੁਬਹੇ ਹਨ ਉਹ ਦੂਰ ਕੀਤੇ ਜਾਣ। ਇਹ ਕਸਟਮ ਡਿਊਟੀ ਜਿਹੜੀ ਸੀ ਇਸ ਦੀ ਇਸ ਕਰਕੇ ਰਿਆਇਤ ਦਿਤੀ ਸੀ ਕਿ ਕਰੋੜਾਂ ਰੁਪਿਆ ਦਾ ਇਕ ਇਨ੍ਹਾਂ ਨੇ ਮਸ਼ਰੂਮ ਫਾਰਮ ਟੋਚੀ ਲਾਉਣਾ ਸੀ ਤੇ ਉਹ ਮਸ਼ਰੂਮ ਫਾਰਮ ਟੋਚੀ ਪਟਿਆਲਾ ਤੋਂ ਜਿਹੜਾ ਮਸ਼ਰੂਮ ਪੈਦਾ ਹੋਣਾ ਸੀ ਉਹ ਸਾਰਾ ਵਿਦੇਸ਼ਾਂ ਨੂੰ ਭੇਜਣਾ ਸੀ। ਇਹ ਇਕ ਮੁੱਖ ਮੰਤਰੀ ਦੀ ਕਮਿੱਟਮੈਂਟ ਸੀ ਪਰ ਮੇਰਾ ਖਿਆਲ ਹੈ ਕਿ ਇਕ-ਦੋ ਸਾਲ ਭੇਜਿਆ ਗਿਆ ਤੇ ਇਨ੍ਹਾਂ ਨੇ ਉਹ ਕੰਮ ਬੰਦ ਕਰ ਦਿਤਾ ਅਤੇ ਜਿਹੜੀ ਸਬਸਿਡੀ ਲਈ ਸੀ, ਜਿਹੜੀ ਦੇ ਹੁਣ ਇਹ ਹੱਕਦਾਰ ਨਹੀਂ ਉਹ ਇਹ ਮੋੜਦੇ ਨਹੀਂ। ਇਸੇ ਤਰ੍ਹਾਂ ਹੀ, ਕਿਉਂਕਿ ਟਾਈਮ ਥੋੜ੍ਹਾ ਹੈ, ਬੈਂਕਾਂ ਦੇ ਵੀ ਪੈਸੇ ਦੇਣੇ ਹਨ, ਇਹ ਉਹ ਨਹੀਂ ਮੋੜ ਰਹੇ। ਚਲੋ ਇਹ ਜਾਨਣ ਜਾਂ ਬੈਂਕਾਂ ਵਾਲੇ ਜਾਨਣ ਜਾਂ ਕਸਟਮ ਡਿਊਟੀ ਵਾਲੇ ਜਾਨਣ ਅਸੀਂ ਲੋਕਾਂ ਨੂੰ ਦੱਸਣਾ ਹੈ। ਸਪੀਕਰ ਸਾਹਿਬ, ਇਕ ਹੋਰ ਬੜੀ ਸ਼ਾਨਦਾਰ ਗੱਲ ਹੈ। ਸਰਕਾਰ ਜਿਹੜੀ ਹੁੰਦੀ ਹੈ, ਇਹ ਕਸਟੋਡੀਅਨ ਹੁੰਦੀ ਹੈ ਪੰਜਾਬ ਦੇ ਖ਼ਜ਼ਾਨੇ ਤੇ ਅਤੇ ਪੰਜਾਬ ਦੇ ਲੋਕਾਂ ਦਾ ਖ਼ਜ਼ਾਨਾ, ਜਿਹੜੀ ਖ਼ੂਨ-ਪਸੀਨੇ ਦੀ ਕਮਾਈ ਉਹ ਟੈਕਸਾਂ ਦੇ ਰਾਹੀਂ ਦੇ ਰਹੇ ਹਨ। ਜੇ ਉਸ ਪੈਸੇ ਨੂੰ ਯਾਰਾਂ ਦੀ ਮਦਦ ਕਰਕੇ ਬਰਬਾਦ ਕਰ ਦਿਤਾ ਜਾਵੇ ਤਾਂ ਫਿਰ ਇਸ ਤੋਂ ਵੱਡੀ ਅਮਾਨਤ ਵਿਚ ਖਿਆਨਤ ਦੀ ਕੀ ਗੱਲ ਹੋ ਸਕਦੀ ਹੈ। ਮੁੱਖ ਮੰਤਰੀ ਸਾਹਿਬ ਦੀ ਇਹ ਬੜੀ ਵੱਡੀ ਸਿਫ਼ਤ ਹੈ ਕਿ ਉਹ ਯਾਰਾਂ ਦੇ ਯਾਰ ਹਨ ਤੇ ਯਾਰਾਂ ਦੀ ਖ਼ਾਤਰ ਇਹ ਪੰਜਾਬ ਵੀ ਵੇਚ ਸਕਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੂੰ ਬੜੀ ਤਕਲੀਫ਼ ਹੋਈ ਹੈ ਕਿ ਇਨ੍ਹਾਂ ਦੇ ਯਾਰ ਰਵੀਇੰਦਰ ਸਿੰਘ ਤੇ 9 ਕਰੋੜ ਤੋਂ ਵੀ ਜ਼ਿਆਦਾ ਕਰਜ਼ਾ ਹੋ ਗਿਆ ਸੀ ਕਿਉਂਕਿ ਉਨ੍ਹਾਂ ਨੇ ਇਹ ਕਰਜ਼ਾ ਪੀ.ਐਸ.ਆਈ. ਡੀ.ਸੀ. ਤੋਂ ਲਿਆ ਸੀ। ਇਹ ਕਰਜ਼ਾ 9 ਕਰੋੜ 91 ਲੱਖ ਰੁਪਏ ਹੋ ਗਿਆ ਸੀ। ਉਨ੍ਹਾਂ ਨੇ ਪ੍ਰਾਈਮ ਟਾਈਮ ਟ੍ਰੈਕਟਰਜ਼ ਦੀ ਫੈਕਟਰੀ ਉਥੇ ਲਾਉਣੀ ਸੀ। ਸਪੀਕਰ ਸਾਹਿਬ, ਇੰਡੀਅਨ ਐਕਸਪ੍ਰੈਸ 11 ਸਤੰਬਰ, 2003 ਵਿਚ ਇਕ ਫੋਟੋ ਆਈ ਹੈ, ਉਹ ਮੇਰੇ ਕੋਲ ਪਈ ਹੈ। ਉਥੇ ਝਾੜੀਆਂ ਉੱਘ ਰਹੀਆਂ ਹਨ ਪਤਾ ਨਹੀਂ ਸ਼ਾਇਦ ਉਥੇ ਜਿਹੜੀ ਟ੍ਰੈਕਟਰ ਫੈਕਟਰੀ ਲਾਉਣੀ ਹੈ, ਉਸ ਨੂੰ ਸੇਫ਼ ਰੱਖਣ ਵਾਸਤੇ ਰੱਖੀਆਂ ਹਨ। ਇਹ ਜਿਹੜਾ ਪੈਸਾ ਲਿਆ ਸੀ, ਇਹ ਉਨ੍ਹਾਂ ਨੇ ਆਪਣੀ ਪ੍ਰਾਪਰਟੀ ਪਲੈੱਜ਼ ਕਰਕੇ ਲਿਆ ਸੀ। 9 ਕਰੋੜ ਸਰਕਾਰ ਦਾ ਪੈਸਾ ਵਾਪਸ ਨਾ ਹੋਵੇ ਤਾਂ ਉਨ੍ਹਾਂ ਦੀ ਪ੍ਰਾਪਰਟੀ ਸਰਕਾਰ ਜ਼ਬਤ ਕਰ ਸਕਦੀ ਹੈ ਜਾਂ ਉਸ ਤੋਂ ਉਗਰਾਹੀ ਕਰ ਸਕਦੀ ਹੈ। ਲੇਕਿਨ ਸਪੀਕਰ ਸਾਹਿਬ, ਇਹ ਜਿਹੜਾ ਕਰਜ਼ਾ ਹੈ, ਇਸ ਨੂੰ ਇਕਵਿਟੀ ਵਿਚ ਬਦਲ ਦਿੱਤਾ। ਜ਼ਮੀਨ ਦੀ ਸ਼ਿਓਰਟੀ ਵੀ ਗਈ ਤੇ ਇਹ ਕਰਜ਼ਾ ਵੀ ਇਕਵਿਟੀ ਵਿਚ ਬਦਲਿਆ ਗਿਆ। ਕਾਰਖਾਨਾ ਜਿਹੜਾ ਚੱਲਣਾ ਸੀ ਉਸ ਦਾ ਪਲਾਟ ਵੀ ਸਰੰਡਰ ਹੋ ਗਿਆ, ਉਸ ਦੀ ਕੋਈ ਕਿਸ਼ਤ ਵੀ ਨਹੀਂ ਦਿੱਤੀ ਗਈ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਕਿਉਂਕਿ ਉਨ੍ਹਾਂ ਦੀ ਆਦਤ ਹੈ ਕਿ ਕਰਜ਼ਾ ਸਰਕਾਰ ਤੋਂ ਲੈ ਲਓ ਕਿਸ਼ਤ ਨਾ ਦਿਓ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰੀ ਖ਼ਜਾਨੇ ਦੇ ਉਪਰ ਸਿਧਾ ਡਾਕਾ ਨਹੀਂ ? ਸਾਡੇ ਬੈਠੇ ਵੀਰਾਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਦੀ ਜੇ ਕੋਈ ਥੋੜ੍ਹੀ ਜਿਹੀ ਗੱਲ ਸਾਮ੍ਹਣੇ ਆ ਜਾਂਦੀ ਹੈ ਤਾਂ ਇਹ ਵਧਾ ਚੜ੍ਹਾ ਕੇ ਕਰਦੇ ਹਨ। ਜਿੰਨੀਆਂ ਅਕਾਲੀ ਦਲ ਦੇ ਐਮ.ਐਲ.ਏਜ਼ ਤੇ ਇਨ੍ਹਾਂ ਨੇ ਸ਼ਿਕਾਇਤਾਂ ਲਗਾਈਆਂ ਹਨ। ਇਨ੍ਹਾਂ ਨੇ ਕੇਸ ਬਣਾਏ ਹਨ, ਉਹ 9 ਕਰੋੜ ਰੁਪਏ ਦੇ ਵੀ ਨਹੀਂ ਬਣਦੇ। ਇਨ੍ਹਾਂ ਨੇ ਪੰਜਾਬ ਦੇ ਖਜ਼ਾਨੇ ਦਾ 9 ਕਰੋੜ ਰੁਪਿਆ ਦਿਨ ਦਿਹਾੜੇ ਲੁਟਾ ਦਿੱਤਾ। ਇਹ ਯਾਰੀ ਨਾ ਹੋਈ ਛੋਲਿਆਂ ਦਾ ਵੱਢ ਹੋਇਆ। ਇਨ੍ਹਾਂ ਗੱਲਾਂ ਦਾ ਇਨ੍ਹਾਂ ਨੂੰ ਕਦੇ ਜਵਾਬ ਦੇਣਾ ਪਵੇਗਾ, ਸਾਡੀ ਵਾਰੀ ਆਈ ਤਾਂ ਅਸੀਂ ਇਨ੍ਹਾਂ ਚੀਜ਼ਾਂ ਦੀ ਇਨਕੁਆਇਰੀ ਕਰਾਵਾਂਗੇ, ਫੇਰ ਤੁਸੀਂ ਇਨ੍ਹਾਂ ਗੱਲਾਂ ਤੋਂ ਬੱਚ ਨਹੀਂ ਸਕੋਗੇ। ਸਪੀਕਰ ਸਾਹਿਬ, ਜਿਹੜੀ ਟਰੈਕਟਰ ਕੰਪਨੀ ਪੀ.ਟੀ.ਐਲ. ਚੱਲ ਰਹੀ ਹੈ ਉਹ ਸਵਰਾਜ ਮਾਜਿਦਾ ਦੇ ਇੰਜਨ, ਟਰੈਕਟਰਜ਼ ਅਤੇ ਕੰਬਾਈਨ ਬਣਾਉਂਦੀ ਹੈ, ਉਸ ਨੂੰ ਇਨ੍ਹਾਂ ਨੇ 153 ਰੁਪਏ ਸ਼ੇਅਰ ਵਿਚ ਵੇਚ ਦਿੱਤਾ ਔਰ ਦੂਜੇ ਪਾਸੇ ਇਕ ਮਾੜੀ ਕੰਪਨੀ ਜਿਹੜੀ ਚਲ ਨਹੀਂ ਰਹੀ, ਉਸ ਨੂੰ ਸਰਕਾਰ ਨੇ ਆਪਣੇ ਹੱਥ ਵਿਚ ਲੈ ਲਿਆ ਹੈ। ਪੀ.ਟੀ. ਐਲ. ਕੰਪਨੀ ਪੰਜਾਬ ਦੀ ਇਕ ਸ਼ਾਨ ਸੀ। ਪਤਾ ਨਹੀਂ ਕਿਹੜੀ ਗੱਲ ਇਨ੍ਹਾਂ ਦੇ ਦਿਮਾਗ ਵਿਚ ਆ ਗਈ ਹੈ, ਇਕ ਨਸ਼ਈ ਦੀ ਤਰ੍ਹਾਂ ਤਾਕਤ ਦੇ ਨਸ਼ੇ ਵਿਚ ਇਹ ਆਪਣੇ ਘਰ ਦੇ ਭਾਂਡੇ ਵੀ ਵੇਚ ਰਹੇ ਹਨ। ਲਗਦਾ ਹੈ ਇਹ ਨਸ਼ੇ ਤੋਂ ਟੁੱਟੇ ਹੋਏ ਹਨ। ਇਨ੍ਹਾਂ ਨੇ 153 ਰੁਪਏ ਦੇ ਹਿਸਾਬ ਨਾਲ ਆਪਣੇ ਸ਼ੇਅਰ ਇਕ ਵਿਦੇਸ਼ੀ ਕੰਪਨੀ ਨੂੰ ਵੇਚ ਦਿੱਤੇ ਹਨ, ਜਿਸ ਨੇ ਕਦੇ ਟਰੈਕਟਰ ਦਾ ਕੰਮ ਨਹੀਂ ਕੀਤਾ ਅਤੇ ਨਾ ਹੀ ਉਨ੍ਹਾਂ ਨੇ ਕਦੇ ਟਰੈਕਟਰਜ਼ ਦਾ ਮੂੰਹ ਵੇਖਿਆ ਹੋਣਾ। ਇਸ ਪੀ.ਟੀ.ਐਲ. ਨੂੰ ਮਹਿੰਦਰਾ ਐਂਡ ਮਹਿੰਦਰਾ ਕੰਪਨੀ ਵੀ ਖਰੀਦਣ ਵਾਸਤੇ ਆਈ ਸੀ, ਪਰ ਇਨ੍ਹਾਂ ਨੇ ਉਨ੍ਹਾਂ ਨੂੰ ਮੌਕੇ ਤੇ ਭਜਾ ਦਿੱਤਾ। ਇਸੇ ਤਰ੍ਹਾਂ ਇਕ ਛੋਟੀ ਜਿਹੀ ਟਰੈਕਟਰ ਕੰਪਨੀ ਹੁਸ਼ਿਆਰਪੁਰ ਵਿਚ ਸੋਨਾ ਟਰੈਕਟਰਜ਼ ਬਣਾਉਂਦੀ ਹੈ। ਉਸ ਦੀ ਕੈਪਸਿਟੀ 15—20 ਹਜ਼ਾਰ ਟਰੈਕਟਰਜ਼ ਦੀ ਹੈ ਜਦ ਕਿ ਸਾਡੀ ਕੰਪਨੀ ਸਾਲ ਵਿਚ 60 ਹਜ਼ਾਰ ਟਰੈਕਟਰਜ਼ ਬਣਾਉਂਦੀ ਹੈ। ਹੁਸ਼ਿਆਰਪੁਰ ਵਾਲੀ ਕੰਪਨੀ ਨੇ ਆਪਣੇ ਸੇਅਰਜ਼ 440 ਰੁਪਏ ਦੇ ਹਿਸਾਬ ਨਾਲ ਰੀਨੋਲਡ ਕੰਪਨੀ ਨੂੰ ਵੇਚ ਦਿੱਤੇ, ਦੂਜੇ ਪਾਸੇ ਸਾਡੀ ਸਰਕਾਰ ਨੇ ਆਪਣੀ ਟਰੈਕਟਰ ਕੰਪਨੀ ਦੇ ਸੇਅਰਜ਼ ਨੂੰ 153 ਰੁਪਏ ਦੇ ਹਿਸਾਬ ਨਾਲ ਵੇਚ ਦਿੱਤਾ। ਜੇਕਰ ਕੋਈ ਹੋਰ ਬੋਲੀ ਵਾਲਾ ਨਹੀਂ ਸੀ ਤਾਂ ਬੋਲੀ ਨਾ ਕਰੋ, ਵੇਟ ਕਰ ਲਵੋ ਪਰ ਇਨ੍ਹਾਂ ਨੇ ਇਕ ਹੀ ਬੋਲੀ ਵਾਲੇ ਨੂੰ ਆਪਣੇ ਸ਼ੇਅਰ ਵੇਚ ਦਿੱਤੇ। ਮੈਨੂੰ ਨਹੀਂ ਸਮਝ ਆਉਂਦੀ ਕਿਹੜੀ ਸਰਕਾਰ ਦੀ ਬਾਂਹ ਵੇਲਣੇ ਵਿਚ ਆਈ ਹੋਈ ਸੀ ਜਿਸ ਕਰਕੇ ਇਹ ਰੁੱਕ ਨਹੀਂ ਸਕਦੇ ਸੀ। ਇਸ ਤਰੀਕੇ ਨਾਲ ਇਨ੍ਹਾਂ ਨੇ ਟਰੈਕਟਰਜ਼ ਕੰਪਨੀ ਨੂੰ ਵੇਚ ਦਿੱਤਾ। ਇਹ ਠੀਕ ਹੈ ਕਿ ਆਪੋਜੀਸ਼ਨ ਨੇ ਨੁਕਤਾਚੀਨੀ ਕਰਨੀ ਹੁੰਦੀ ਹੈ, ਕਰੀ ਜਾਂਦੀ ਹੈ ਅਤੇ ਸਰਕਾਰ ਉਤੇ ਚਿੱਕੜ ਸੁਟਣਾ ਹੁੰਦਾ ਹੈ ਪਰ ਫਾਈਨੈਂਸ਼ੀਅਲ ਟਾਈਮਜ਼ ਜਿਹੜਾ ਹਿੰਦੁਸਤਾਨ ਦਾ ਹੈ, ਇਹ ਬੜਾ ਇਕਨੋਮੀਕਲ ਐਂਗਲ ਤੋਂ ਲਿਖਦਾ ਹੈ ਇਸ ਨੇ ਲਿਖਿਆ ਹੈ ਕਿ Punjab Government barters away family honour for a song. ਇਸ ਫਾਈਨੈਂਸ਼ੀਅਲ ਟਾਈਮਜ਼ ਨੇ ਇਤਨਾ ਵੱਡਾ ਆਰਟੀਕਲ ਲਿਖਿਆ ਹੈ। ਇਸੇ ਤਰ੍ਹਾਂ ਇਕ ਹੋਰ ਆਰਟੀਕਲ ਫਾਈਨੈਂਸ਼ੀਅਲ ਐਕਸਪ੍ਰੈਸ ਨੇ ਪੰਜਾਬ ਦੇ ਬਾਰੇ ਲਿਖਿਆ ਹੈ। ਇਹ

ਇੰਗਲਿਸ਼ ਵਿਚ ਹੈ। ਉਸ ਦੀ ਕਾਪੀ ਮੇਰੇ ਕੋਲ ਇਸ ਵਕਤ ਨਹੀਂ ਹੈ। ਉਹ ਲਿਖਦਾ ਹੈ ਕਿ ਕਿਸ ਤਰ੍ਹਾਂ ਪੰਜਾਬ ਸਰਕਾਰ ਪੰਜਾਬ ਦਾ ਖਜ਼ਾਨਾ ਲੁਟਾ ਰਹੀ ਹੈ। ਸਾਹਮਣੇ ਬੈਠੇ, ਭਰਾਵਾਂ ਦਾ ਕੋਈ ਕੰਮ ਕਾਰ ਇਸ ਸਰਕਾਰ ਤੋਂ ਹੋਵੇ ਚਾਹੇ ਨਾ ਹੋਵੇ, ਸਰਕਾਰ ਵਲੋਂ ਕੋਈ ਪ੍ਰਾਜੈਕਟ ਚਲੇ ਜਾਂ ਨਾ ਚਲੇ, ਪਰ ਸਰਕਾਰ ਅਕਾਲੀਆਂ ਨੂੰ ਝੂਠੇ ਕੇਸਿਜ਼ ਵਿਚ ਫਸਾ ਕੇ ਅੰਦਰ ਜ਼ਰੂਰ ਕਰੀ ਜਾਂਦੀ ਹੈ। ਜੇਕਰ ਇਨ੍ਹਾਂ ਦੀ ਕੁਰੱਪਸ਼ਨ ਹਟਾਉਣ ਦੀ ਮਨਸ਼ਾ ਹੁੰਦੀ ਤਾਂ ਇਹ ਪੰਜਾਬ ਵਿਚ ਲੋਕਪਾਲ ਸਥਾਪਿਤ ਕਰ ਦਿੰਦੇ ਪਰ ਸਰਕਾਰ ਵਿਜੀਲੈਂਸ ਡਿਪਾਰਟਮੈਂਟ, ਜੋ ਸਰਕਾਰ ਦੀ ਇਕ ਏਜੰਸੀ ਹੈ, ਉਸ ਨੂੰ ਮਿਸਯੂਜ਼ ਕਰ ਰਹੀ ਹੈ। ਚੀਫ ਮਨਿਸਟਰ ਸਾਹਿਬ ਪਰਸਨਲੀ ਇੰਟ੍ਰੈਸਟ ਲੈ ਕੇ ਅਕਾਲੀਆਂ ਨੂੰ ਅੰਦਰ ਕਰ ਰਹੇ ਹਨ ਅਤੇ ਮੇਰੇ ਅਤੇ ਮੇਰੇ ਪਰਿਵਾਰ ਦੇ ਉਪਰ ਕੇਸਿਜ਼ ਬਣਾ ਰਹੇ ਹਨ ਤਾਂ ਕਿ ਅੰਦਰ ਕੀਤਾ ਜਾ ਸਕੇ। ਇਸ ਵਕਤ ਪੰਜਾਬ ਵਿਚ ਇਨਸਾਫ ਨਾਂ ਦੀ ਕੋਈ ਚੀਜ਼ ਨਹੀਂ ਹੈ ਫੇਰ ਅਸੀਂ ਕਿਸ ਤੋਂ ਇਨਸਾਫ ਦੀ ਭਾਲ ਕਰ ਰਹੇ ਹਾਂ। ਜਨਤਾ ਨੂੰ ਇਸ ਸਰਕਾਰ ਤੋਂ ਇਨਸਾਫ ਦੀ ਉਮੀਦ ਨਹੀਂ ਹੈ। ਸਪੀਕਰ ਸਾਹਿਬ, ਅੱਜ ਤੱਕ ਇਨ੍ਹਾਂ ਨੇ ਕੋਈ ਲੋਕਪਾਲ ਨਹੀਂ ਬਣਾਇਆ ਤੇ ਕਾਨੂੰਨ ਦੀਆਂ ਵੱਡੀਆਂ-ਵੱਡੀਆਂ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਮੈਨੂੰ ਵੈਸੇ ਤਾਂ ਅਫਸੋਸ ਹੁੰਦਾ ਹੈ, ਮੈਂ ਕਦੇ ਜਾਤੀ ਗੱਲਾਂ ਵਿਚ ਆਇਆ ਨਹੀਂ ਸੀ, ਪਰ ਅੱਜ ਪੰਜਾਬ ਦਾ ਮਾਹੌਲ ਕੁਝ ਇਸ ਤਰ੍ਹਾਂ ਦਾ ਬਣ ਗਿਆ ਹੈ ਕਿ ਜੇਕਰ ਇਹ ਗੱਲਾਂ ਨਾ ਕਰੀਏ ਤਾਂ ਲੋਕ ਮੁਲਜ਼ਮ ਆਖਣਗੇ। ਅੱਜ ਤੱਕ ਇਹ ਮੇਰਾ ਮਿਆਰ ਨਹੀਂ ਸੀ ਪਰ ਮੈਨੂੰ ਦੁਖੀ ਹੋ ਕੇ ਆਪਣਾ ਪੁਲੀਟੀਕਲ ਮਿਆਰ ਗੇਰਨਾ ਪਿਆ ਹੈ। ਦੂਜਿਆਂ ਨੂੰ ਕਹਿੰਦੇ ਹਨ ਕਿ ਇਹ ਰੂਲਜ਼ ਮੁਤਾਬਿਕ ਚਲਦੇ ਹਨ। ਅੱਜ ਪੰਜਾਬ ਅੰਦਰ ਦੋ ਇੰਸਪੈਕਟਰਾਂ ਦੀ ਬੜੀ ਚਰਚਾ ਹੈ। ਇਕ ਮਨਿਸਟਰ ਸਾਹਿਬ ਦਾ ਬੇਟਾ ਤੇ ਇਕ ਆਈ.ਜੀ. ਸਾਹਿਬ ਦਾ ਭਰਾ ਹੈ। ਇਨ੍ਹਾਂ ਨੂੰ ਇੰਸਪੈਕਟਰ ਬਣਾ ਦਿੱਤਾ ਗਿਆ। ਇਕ ਦਾ ਨੋਟਿਸ ਤਾਂ ਹਾਈ ਕੋਰਟ ਨੇ ਲਿਆ ਹੈ, ਦੂਜੇ ਦਾ ਪਤਾ ਨਹੀਂ। ਸਪੀਕਰ ਸਾਹਿਬ, ਕੀ ਇਹ ਕਹਿ ਸਕਦੇ ਹਨ ਕਿ ਅਸੀਂ ਰੂਲ ਆਫ ਲਾਅ ਤੇ ਚਲਦੇ ਹਾਂ ? ਅਜੇ ਤੱਕ, ਸਪੀਕਰ ਸਾਹਿਬ, ਜਾਲ੍ਹੀ ਡਿਗਰੀਆਂ ਵਾਲੇ ਮਨਿਸਟਰ ਵੀ ਬੈਠੇ ਹਨ। ਉਨ੍ਹਾਂ ਨੂੰ ਇਨ੍ਹਾਂ ਨੇ ਕੁਝ ਨਹੀਂ ਕਿਹਾ। ਅਜੇ ਤੱਕ ਉਹ ਵੀ ਬੈਠੇ ਹਨ ਜਿਨ੍ਹਾਂ ਨੇ ਵਕਫ ਬੋਰਡ ਦੀਆਂ ਜ਼ਮੀਨਾਂ ਖਰੀਦੀਆਂ, ਜ਼ਮੀਨਾਂ ਲੀਜ਼ ਤੇ ਥੋੜ੍ਹੇ ਅਰਸੇ ਲਈ ਲੈ ਕੇ 90-90 ਸਾਲ ਲਿਖ ਲਿਆ, ਉਨ੍ਹਾਂ ਲਈ ਕਰਜ਼ਾ ਲਿਆ ਤੇ ਫੇਰ ਆਪ ਵੀ ਮੰਨ ਗਏ। ਉਨ੍ਹਾਂ ਤੇ ਤਾਂ ਕੋਈ ਐਕਸ਼ਨ ਨਹੀਂ ਲਿਆ। ਜਿਵੇਂ ਕਹਿੰਦੇ ਹਨ King can do no wrong. ਕਿੰਗ ਨਾ ਕਰੇ ਪਰ ਬਾਕੀ ਦੀ ਸਾਰੀ ਸ਼ਾਹੀ ਪਾਰਟੀ ਕੰਮ ਗਲਤ ਕਰੀ ਜਾਏ, ਉਨ੍ਹਾਂ ਨੂੰ ਕੋਈ ਕੁਝ ਨਹੀਂ ਕਹਿੰਦਾ।

ਸਪੀਕਰ ਸਾਹਿਬ, ਮੇਰੇ ਕੋਲ ਇਕ ਐਫੀਡੇਵਿਟ ਹੈ, ਸਮਾਂ ਤਾਂ ਲਗੇਗਾ, ਇਸ ਤੇ ਮਿਤੀ 18 ਮਾਰਚ, 1998 ਦਾ ਹਲਫੀਆ ਬਿਆਨ ਮੌਜੂਦ ਹੈ, ਜਿਸ ਵਿਚ ਪ੍ਰਮਾਣ ਹੈ ਕਿ ਸ਼੍ਰੀ ਰਮੇਸ਼ ਦੱਤ ਨੇ ਕਰਮਜੀਤ ਪੁੱਤਰ ਆਗਿਆ ਰਾਮ ਤੋਂ ਪੇਂਡੂ ਵਿਕਾਸ ਵਿਭਾਗ ਵਿਚ ਡਰਾਈਵਰ ਲਗਾਉਣ ਲਈ 10000 ਰੁਪਏ ਰਿਸ਼ਵਤ ਲਈ ਪਰ ਫੇਰ ਵੀ ਉਸਦਾ ਕੰਮ ਨਹੀਂ ਕੀਤਾ। ਉਸ ਬੰਦੇ ਨੇ ਕੇਸ ਰਜਿਸਟਰ ਕਰ ਦਿੱਤਾ। ਇਸ ਨਮੋਸ਼ੀ ਤੋਂ ਬਚਣ ਲਈ ਮਿਤੀ 28 ਮਾਰਚ, 2000 ਨੂੰ ਇਨ੍ਹਾਂ ਨੇ ਇਕ ਹਲਫੀਆ ਬਿਆਨ ਦੇ ਕੇ ਸਮਝੌਤਾ ਕੀਤਾ ਕਿ ਮੈਂ ਮਨਿਸਟਰ ਬਣ ਕੇ ਤੇਰੀ ਮਦਦ ਕਰਾਂਗਾ। ਇਹ ਦੋ ਐਫੀਡੇਵਿਟ ਮੇਰੇ ਕੋਲ ਹਨ। ਇਹ ਵੀ ਸਦਨ ਦੇ ਰਿਕਾਰਡ ਵਿਚ ਰਖ ਲੈਣੇ ਚਾਹੀਦੇ ਹਨ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

**ਇਕ ਆਵਾਜ਼ :** ਐਫੀਡੇਵਿਟ ਪੜ੍ਹ ਦਿਉ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜੇ ਸਾਹਮਣੇ ਵਾਲੇ ਕਹਿਣਗੇ ਤਾਂ ਮੈਂ ਪੜ੍ਹ ਦਿਆਂਗਾ। ਸਪੀਕਰ ਸਾਹਿਬ, ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਨਾਇਬ ਤਹਿਸੀਲਦਾਰ ਭਰਤੀ ਕੀਤੇ। ਇਹ ਆਪਣੇ ਇਕ ਬਹੁਤ ਵੱਡੇ ਅਫਸਰ ਹਨ, ਜੋ ਸਾਡੇ ਸੀ. ਐਮ. ਸਾਹਿਬ ਦੀ ਮੁੱਛ ਦਾ ਵਾਲ ਹੈ ਤੇ ਵਿਜੀਲੈਂਸ ਡਿਪਾਰਟਮੈਂਟ ਦਾ ਵੀ ਹੈਡ ਹੈ, ਜੇ ਉਸਨੇ ਗੈਰ-ਕਾਨੂੰਨੀ ਤੌਰ ਤੇ ਨਾਇਬ ਤਹਿਸੀਲਦਾਰ ਭਰਤੀ ਕਰ ਲਏ ਤਾਂ ਉਸ ਤੇ ਐਕਸ਼ਨ ਨਹੀਂ ਹੋਣਾ। ਪਹਿਲੇ ਭਰਤੀ ਟੀਚਰ ਹਟਾਏ ਜਾ ਰਹੇ ਹਨ, ਸੈਕਟਰੀ ਹਟਾਏ ਜਾ ਰਹੇ ਹਨ ਪਰ ਜਿਨ੍ਹਾਂ ਨੇ ਨਾਇਬ ਤਹਿਸੀਲਦਾਰ ਭਰਤੀ ਕੀਤੇ ਹਨ, ਉਨ੍ਹਾਂ ਤੇ ਕੋਈ ਐਕਸ਼ਨ ਨਹੀਂ। ਸਪੀਕਰ ਸਾਹਿਬ, ਇਸੇ ਤਰ੍ਹਾਂ ਇਹ ਰਵੀ ਸਿੱਧੂ ਕੇਸ ਦੇ 2 ਕਰੋੜ ਰੁਪਏ ਬਾਰੇ ਚੁੱਪ ਹਨ। 2 ਕਰੋੜ ਰੁਪਿਆ ਲਾਕਰਾਂ ਵਿਚੋਂ ਗੁੰਮ ਹੋਇਆ, ਉਸ ਦਾ ਕੁਝ ਨਹੀਂ ਪਤਾ। ਰੋਪੜ ਜ਼ਿਲ੍ਹੇ ਵਿਚ ਅਫਸਰਾਂ ਦੀਆਂ ਜਾਇਦਾਦਾਂ ਹਨ, ਉਨ੍ਹਾਂ ਵਾਸਤੇ ਕੁਝ ਨਹੀਂ ਕਹਿ ਰਹੇ। ਸਪੀਕਰ ਸਾਹਿਬ, ਇਹ ਜਿਹੜੀ ਭ੍ਰਿਸ਼ਟਾਚਾਰ ਵਿਰੋਧੀ ਅਖੌਤੀ ਮੁਹਿੰਮ ਸਿਆਸੀ ਵਿਰੋਧੀਆਂ ਦੇ ਖਿਲਾਫ ਹੈ, ਇਹ ਉਨ੍ਹਾਂ ਨੂੰ ਬਦਨਾਮ ਕਰਨ ਲਈ, ਉਨ੍ਹਾਂ ਨੂੰ ਜ਼ਲੀਲ ਕਰਨ ਲਈ, ਉਨ੍ਹਾਂ ਤੇ ਤਸ਼ੱਦਦ ਢਾਉਣ ਲਈ ਤੇ ਲੋਕਾਂ ਦਾ ਧਿਆਨ ਆਪਣੇ ਕਾਰਨਾਮਿਆਂ ਤੋਂ ਹਟਾਉਣ ਲਈ ਵਿੱਢੀ ਗਈ ਹੈ। ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦੀ ਸਹੀ ਤਸਵੀਰ ਜਿਹੜੀ ਹੈ, ਉਹ ਕਾਂਗਰਸ ਪਾਰਟੀ ਦੇ ਆਪਣੇ ਪ੍ਰਧਾਨ ਸਰਦਾਰ ਐਚ.ਐਸ. ਹੰਸਪਾਲ ਆਪ ਹੀ ਦੋ ਵਾਰੀ ਪੇਸ਼ ਕਰ ਚੁੱਕੇ ਹਨ। ਉਨ੍ਹਾਂ ਨੇ ਦੋਨੋਂ ਵਾਰੀ ਖੁੱਲ੍ਹ ਕੇ ਕਿਹਾ ਹੈ ਕਿ ਸਰਕਾਰ ਅੰਦਰ ਭ੍ਰਿਸ਼ਟਾਚਾਰ ਜ਼ੋਰਾਂ ਤੇ ਹੈ। ਸਰਕਾਰ ਦੇ ਮਨਿਸਟਰ ਭ੍ਰਿਸ਼ਟਾਚਾਰ ਵਿਚ ਲਗੇ ਹੋਏ ਹਨ।

ਸਪੀਕਰ ਸਾਹਿਬ, ਹੁਣ ਮੈਨੂੰ ਫੇਰ ਕੁਝ ਥੋੜ੍ਹੀਆਂ ਜਿਹੀਆਂ ਦੁਖਦੀਆਂ ਗੱਲਾਂ ਕਹਿਣੀਆਂ ਪੈਣਗੀਆਂ ਕਿਉਂਕਿ ਮੇਰੇ ਨਾਲ ਇਨ੍ਹਾਂ ਨੇ ਜੋ ਕੁਝ ਕੀਤਾ ਹੈ, ਮੇਰਾ ਖਿਆਲ ਹੈ ਕਿ ਕਿਸੇ ਚਪੜਾਸੀ ਨਾਲ ਵੀ ਨਹੀਂ ਕੀਤਾ ਹੋਣਾ......

**ਮੁੱਖ ਮੰਤਰੀ (ਬੈਠੇ-ਬੈਠੇ) :** ਹਾਲੇ ਤਾਂ ਕੀਤਾ ਹੀ ਕੁਝ ਨਹੀਂ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਕੀਤਾ ਤਾਂ ਹੋ ਜਾਵੇਗਾ। ਅੱਜ ਮੇਰੇ ਨਾਲ ਹੋ ਜਾਵੇਗਾ, ਕੱਲ੍ਹ ਨੂੰ ਤੁਹਾਡੇ ਨਾਲ ਹੋ ਜਾਵੇਗਾ। ਇਥੇ ਇਕਤਰਫਾ ਗੱਲ ਨਹੀਂ ਹੋਣੀ।

ਸਪੀਕਰ ਸਾਹਿਬ, ਸਾਡੇ ਸਾਰੇ ਘਰ ਜਿਹੜੇ 30-30, 40-40 ਸਾਲ ਪਹਿਲਾਂ ਦੇ ਬਣੇ ਹੋਏ ਹਨ, ਉਨ੍ਹਾਂ ਵਿਚ ਜਾ ਕੇ ਇਕ-ਇਕ ਦਰੀ ਦੀ ਤਲਾਸ਼ੀ ਲਈ ਗਈ। ਅਸੀਂ ਰੈਸਪੈਕਟੇਬਲ ਫੈਮਿਲੀ ਹਾਂ। ਨਾ ਵੀ ਹੋਈਏ, ਤਾਂ ਵੀ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਸਾਡੀਆਂ ਲੇਡੀਜ਼ ਦੇ ਕਪੜਿਆਂ ਵਾਲੇ ਟਰੰਕ ਫਰੋਲੇ ਗਏ। ਬੱਚਿਆਂ ਦੇ ਖਿਡਾਉਣਿਆਂ ਦੀਆਂ ਕੀਮਤਾਂ ਲਿਖੀਆਂ ਗਈਆਂ। ਹਿੰਦੁਸਤਾਨ ਦੀ ਹਿਸਟਰੀ ਵਿਚ ਅੱਜ ਤੱਕ ਇਸ ਤਰ੍ਹਾਂ ਨਹੀਂ ਸੀ ਹੋਇਆ। ਮੈਨੂੰ ਪਤਾ ਨਹੀਂ ਕਿ ਕਿਉਂ ਅਸੀਂ ਕੁਰਾਹੇ ਪੈ ਗਏ ਹਾਂ। ਪਾਲੇਟੀਸ਼ਨ ਇਕ ਦੂਜੇ ਤੇ ਚਿੱਕੜ ਸੁੱਟ ਰਿਹਾ ਹੈ। ਇਕ ਦੂਜੇ ਨੂੰ ਫਸਾਉਣ ਦੀ ਕੋਸ਼ਿਸ਼ ਕਰ ਰਿਹਾ ਹੈ । ਬਿਊਰੋਕਰੇਸੀ ਮੌਜ ਨਾਲ ਰਹਿ ਰਹੀ ਹੈ ਅਤੇ ਸਾਨੂੰ ਆਪਸ ਵਿਚ ਲੜਾਈ ਜਾ ਰਹੀ ਹੈ। ਮੈਨੂੰ

ਇਹ ਵੀ ਪਤਾ ਹੈ ਕਿ ਤੁਸੀਂ ਸ਼ਾਇਦ ਇਸ ਹੱਦ ਤੱਕ ਨਾ ਜਾਂਦੇ ਪਰ ਤੁਹਾਡੇ ਨੇੜੇ-ਨੇੜੇ ਜਿਹੜੇ ਬੰਦੇ ਹਨ, ਉਹ ਤਾਂ ਹਿੰਦੁਸਤਾਨ ਦੇ ਰਿਨਾਊਨਡ ਬੰਦੇ ਹਨ, ਜਿਨ੍ਹਾਂ ਦਾ ਕੰਮ ਹੀ ਰਾਹੂ ਕੇਤੂ ਵਾਲਾ ਹੈ। ਉਨ੍ਹਾਂ ਦਾ ਤਾਂ ਇਕੋ ਹੀ ਮਕਸਦ ਹੈ ਕਿ ਕਿਵੇਂ ਨਾ ਕਿਵੇਂ ਸਾਡਾ ਦਾਲ ਫੁਲਕਾ ਚਲਦਾ ਰਹੇ। ਸਾਨੂੰ ਕੀ, ਭਾਵੇਂ ਬਾਦਲ ਅੰਦਰ ਹੋਵੇ ਅਤੇ ਭਾਵੇਂ ਅਮਰਿੰਦਰ ਅੰਦਰ ਹੋਵੇ। ਤੁਸੀਂ ਹਿਮਾਚਲ ਪ੍ਰਦੇਸ਼ ਵਿਚ ਜਾ ਕੇ ਉਥੋਂ ਦੇ ਸਾਬਕਾ ਮੁੱਖ ਮੰਤਰੀ ਨਾਲ ਟਕਰਾ ਗਏ। ਉਥੋਂ ਵੀ ਤੁਸੀਂ ਚਾਰਜਸ਼ੀਟ ਹੋਏ ਅਤੇ ਇਥੇ ਜਿਹੜਾ ਮੈਂ ਮੁਕੱਦਮਾ ਕੀਤਾ, ਉਸ ਦੇ ਵਿਚ ਵੀ ਤੁਹਾਨੂੰ ਸੰਮਨ ਜਾਰੀ ਹੋਏ। ਮੇਰੇ ਲੜਕੇ ਨੇ ਜਿਹੜਾ ਤੁਹਾਡੇ ਖਿਲਾਫ ਮੁਕੱਦਮਾ ਕੀਤਾ, ਅੱਜ ਸ਼ਾਇਦ ਉਸ ਦੀ ਤਰੀਕ ਸੀ, ਉਸ ਦੇ ਵਿਚ ਵੀ ਤੁਹਾਨੂੰ ਸੰਮਨ ਹੋਏ। ਕੀ ਅਸੀਂ ਆਪਸ ਵਿਚ ਲੜ ਕੇ ਕਚਹਿਰੀਆਂ ਵਿਚ ਤਮਾਸ਼ਾ ਵਿਖਾਉਣਾ ਹੈ ? ਇਹ ਪਹਿਲ ਇਨ੍ਹਾਂ ਨੇ ਕੀਤੀ ਹੈ। ਮੈਨੂੰ ਬੜਾ ਦੁੱਖ ਹੋਇਆ ਜਦੋਂ ਮੈਂ ਕਚਹਿਰੀ ਤਰੀਕ ਭੁਗਤਣ ਗਿਆ ਤਾਂ ਸਬ ਜੱਜ ਦਾ ਚਪੜਾਸੀ ਵੀ ਵੇਖ ਕੇ ਹੱਸਦਾ ਸੀ, ਜੱਜ ਨੇ ਤਾਂ ਹੱਸਣਾ ਹੀ ਸੀ। ਉਸ ਨੇ ਇਕ ਵਾਰ ਨਹੀਂ, ਪੰਜ ਵਾਰ ਆਖਿਆ—ਪ੍ਰਕਾਸ਼ ਸਿੰਘ ਵਰਸਸ ਅਮਰਿੰਦਰ ਸਿੰਘ ਹਾਜ਼ਰ ਹੋ........ਕੀ ਹੁਣ ਆਪਾਂ ਇਹੋ ਕੁਝ ਕਰਾਉਣਾ ਹੈ ? ਆਪਾਂ ਅੱਜ ਗਲਤ ਰਸਤੇ ਤੇ ਤੁਰ ਪਏ ਹਾਂ। ਮੈਂ 3 ਵਾਰ ਮੁੱਖ ਮੰਤਰੀ ਬਣਿਆ ਹਾਂ। ਕੋਈ ਦੱਸ ਦਿਓ ਕਿਸੇ ਦੀ ਵਾਅ ਵੱਲ ਵੀ ਵੇਖਿਆ ਹੋਵੇ। ਜੇ ਕੋਈ ਗੱਲ ਹੋ ਵੀ ਗਈ ਤਾਂ ਅਸੀਂ ਦਰ-ਗੁਜ਼ਰ ਕੀਤੀ। ਲੇਕਿਨ ਇਹ ਤਾਂ ਅੱਜ ਸ਼ਿਕਾਰ ਭਾਲਦੇ ਫਿਰਦੇ ਹਨ ਕਿ ਬਾਦਲ ਖਿਲਾਫ ਕੋਈ ਗੱਲ ਮਿਲ ਜਾਵੇ। ਮੇਰੇ ਬਾਰੇ ਕਿਹਾ ਕਿ ਇਸ ਨੇ ਚੰਡੀਗੜ੍ਹ ਆਪਣੀ ਕੋਠੀ ਰੈਨੋਵੇਟ ਕਰ ਲਈ ਹੈ। ਅਸੀਂ ਇਸ ਦਾ ਬਕਾਇਦਾ ਐਸਟੀਮੇਟ ਲਗਵਾਇਆ ਹੈ ਅਤੇ ਇਨਕਮ ਟੈਕਸ ਵਾਲਿਆਂ ਨੂੰ ਹਿਸਾਬ ਦਿੱਤਾ ਹੈ ਇਨ੍ਹਾਂ ਦੇ ਹੱਥ ਪੱਲੇ ਕੁਝ ਨਹੀਂ ਪੈਣਾ ਸੀ। ਫਿਰ ਕਹਿਣ ਲੱਗੇ ਕਿ ਲਿਖ ਦਿਓ, ਕੋਠੀ ਢਾਹ ਕੇ ਬਣਾਈ ਹੈ। ਕੁਝ ਮਿਲੇ ਨਾ ਮਿਲੇ, ਮਕਸਦ ਤਾਂ ਬਦਨਾਮ ਕਰਨ ਦਾ ਹੈ। ਇਹ ਸੋਚਦੇ ਹਨ ਕਿ ਮੈਂ ਪਤਾ ਨਹੀਂ ਰਹਿਣਾ ਹੈ ਕਿ ਨਹੀਂ ਰਹਿਣਾ, ਬਾਦਲ ਨੂੰ ਤਾਂ ਬਦਨਾਮ ਕਰ ਜਾਈਏ। ਇਹ ਹੁਣ ਆਪ ਦੱਸਣ। ਮੈਂ ਤਾਂ ਇਨ੍ਹਾਂ ਨੂੰ ਕਿਹਾ ਸੀ ਕਿ ਇਕ ਦਿਨ ਇਸੇ ਗੱਲ ਤੇ ਪੂਰੀ ਬਹਿਸ ਹੋ ਜਾਵੇ ਅਤੇ ਆਪਾਂ ਦੋਵੇਂ ਹੀ ਬੋਲ ਲਈਏ । ਯੱਭ ਹੀ ਮੁੱਕ ਜਾਂਦਾ। ਇਨ੍ਹਾਂ ਦਾ ਆਪਣਾ ਨਿਊ ਮੋਤੀ ਮਹਿਲ ਹੈ। ਉਸ ਦੇ ਵਿਚ ਪਤਾ ਹੈ ਕਿੰਨੀ ਰੈਨੋਵੇਸ਼ਨ ਹੋਈ ਹੈ। ਉਸ ਦੀ ਰੈਨੋਵੇਸ਼ਨ ਤੇ 3 ਕਰੋੜ ਰੁਪਿਆ ਲੱਗਿਆ ਹੈ। 55 ਏ.ਸੀ. ਲੱਗੇ ਹੋਏ ਹਨ ਜਿਹੜੇ ਇਥੇ ਘੱਟ ਹੀ ਮਿਲਦੇ ਹਨ, ਡੇਚੀ ਕੋਠੀ ਹੈ, 7 ਕਾਰਾਂ ਹਨ—ਲਾਂਸਰ, ਸਕੋਡਾ ਵਗੈਰਾ।

ਰੇਤੇ ਦੀ ਗੱਲ ਹੈ। ਮੈਨੂੰ ਤਾਂ ਕਦੀ ਪਤਾ ਨਹੀਂ ਲੱਗਾ 5 ਸਾਲਾਂ ਵਿਚ ਕਿ ਇਹ ਵੀ ਸੋਨੇ ਦੀ ਖਾਣ ਹੈ। ਮੈਂ ਤਾਂ ਕਿਹਾ ਕਿ ਰੇਤਾ ਹੀ ਹੈ, ਕੋਈ ਚੱਕ ਲਵੇ, ਕੋਈ ਵੇਚ ਲਵੇ। ਇਸ ਦਾਂ ਮੈਨੂੰ ਤਾਂ ਹੁਣ ਹੀ ਪਤਾ ਲੱਗਾ ਹੈ ਕਿ ਇਹ ਵੀ ਸੋਨੇ ਦੀ ਖਾਣ ਹੈ। ਇਹ ਕਾਂਗਰਸੀ ਹੀ ਇਹੋ ਜਿਹੀਆਂ ਗੱਲਾਂ ਸਮਝ ਸਕਦੇ ਹਨ। ਇਨ੍ਹਾਂ ਨੇ ਸਾਰੇ ਠੇਕੇ ਆਪਣੇ ਕਾਂਗਰਸੀਆਂ ਨੂੰ ਦੇ ਦਿੱਤੇ। ਗੁਸਤਾਖੀ ਮੁਆਫ ਕਰਨਾ, ਲੁਧਿਆਣੇ ਦਾ ਠੇਕਾ ਇਨ੍ਹਾਂ ਨੇ ਆਪਣੇ ਖਾਸ ਅਜ਼ੀਜ਼ਾਂ ਨੂੰ ਦਿੱਤਾ। ਮੈਂ ਇਥੇ ਉਨ੍ਹਾਂ ਦਾ ਨਾਂ ਨਹੀਂ ਲੈਣਾ, ਉਹ ਦਿੱਲੀ ਬੈਠੇ ਹਨ, ਇਹ ਇਨ੍ਹਾਂ ਨੇ ਉਨ੍ਹਾਂ ਦੇ ਪਰਿਵਾਰ ਨੂੰ ਦੇ ਦਿੱਤਾ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਪੀਕਰ ਸਾਹਿਬ, ਇਹ ਵੀ ਪਤਾ ਲੱਗਾ ਹੈ ਕਿ ਗੌਰਮਿੰਟ ਦੀ ਐਡਵਰਟਾਈਜ਼ਮੈਂਟ ਹੁੰਦੀ ਹੈ। ਅੱਧੀ ਐਡਵਰਟਾਈਜ਼ਮੈਂਟ ਜਿਹੜੀ ਅਖਬਾਰਾਂ ਵਿੱਚ ਹੁੰਦੀ ਹੈ, ਉਹ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਤੋਂ ਜਾਂਦੀ ਹੈ ਅਤੇ ਏਜੰਸੀ ਵਾਲੇ 15% ਕਮਿਸ਼ਨ ਦਿੰਦੇ ਹਨ। ਉਹ ਐਡਵਰਟਾਈਜ਼ਮੈਂਟ ਹੁਣ ਪਬਲਿਕ ਰਿਲੇਸ਼ਨਜ਼ ਵਲੋਂ ਨਹੀਂ ਜਾ ਰਹੀ, ਉਹ ਸਿੱਧੇ ਹੀ ਹੁਣ ਏਜੰਸੀ ਨਾਲ ਗੱਲ ਕਰ ਲੈਂਦੇ ਹਨ ਔਰ ਐਡਵਾਈਜ਼ਰ ਸਾਹਿਬ ਦਾ ਮੈਂ ਨਾਂ ਨਹੀਂ ਲੈਂਦਾ ਕਿਉਂਕਿ ਨਾਂ ਲੈ ਕੇ ਗੱਲ ਕਰਨਾ ਮੇਰੀ ਆਦਤ ਨਹੀਂ, ਉਨ੍ਹਾਂ ਨੇ ਸਿੱਧਾ ਹੀ ਕਰ ਲਿਆ ਕਿ 10% ਦੇ ਦਿਆ ਕਰੋ ਤੇ ਇੰਨਾ ਕੁ ਸਾਡਾ ਵੀ ਹਿੱਸਾ ਰੱਖ ਲਓ ਕਿਉਂਕਿ ਸਾਡਾ ਸਿਆਸੀ ਖਰਚਾ ਬਹੁਤ ਹੈ।

ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਮੈਂ ਹੋਰ ਵੀ ਬਹੁਤ ਗੱਲਾਂ ਕਹਿਣੀਆਂ ਚਾਹੁੰਦਾ ਹਾਂ ਲੇਕਿਨ ਮੈਨੂੰ ਬਹੁਤ ਦੁੱਖ ਹੁੰਦਾ ਹੈ ਜਦੋਂ ਮੈਂ ਜਾਤੀ ਗੱਲ ਕਹਿੰਦਾ ਹਾਂ। ਇਹ ਦੂਜਿਆਂ ਨੂੰ ਕਹਿੰਦੇ ਕਿ ਜੀ ਇਨ੍ਹਾਂ ਨੇ ਨੋਨ ਇਨਕਮ ਤੋਂ ਵੱਧ ਐਸੈਟਸ ਬਣਾਏ ਹਨ। ਸਪੀਕਰ ਸਾਹਿਬ, ਸਾਡੇ ਕੋਲ ਤਾਂ ਜ਼ਮੀਨ ਹੈ ਪੜਦਾਦਿਆਂ ਦੀ, ਸਾਡੇ ਕੋਲ ਸਾਡੇ ਪੜਦਾਦਿਆਂ ਦੀ ਜਾਇਦਾਦ ਹੈ। ਸਾਡੀ ਜ਼ਮੀਨ ਹਰਿਆਣੇ ਵਿੱਚ ਹੈ, ਰਾਜਸਥਾਨ ਵਿੱਚ ਹੈ, ਯੂ.ਪੀ. ਵਿੱਚ ਹੈ ਅਤੇ ਹੋਰ ਵੀ ਟਰਾਂਸਪੋਰਟ ਕੰਪਨੀਆਂ ਹਨ 40 ਸਾਲਾਂ ਦੀਆਂ। ਇਥੇ ਰਾਣਾ ਗੁਰਜੀਤ ਸਿੰਘ ਬੈਠੇ ਹਨ ਇਨ੍ਹਾਂ ਨੂੰ ਪਤਾ ਹੋਵੇਗਾ ਕਿ ਇਨ੍ਹਾਂ ਪਿਛਲੇ ਪੰਜ ਸਾਲਾਂ ਵਿੱਚ 100 ਏਕੜ ਸਾਡੀ ਜ਼ਮੀਨ ਸੀ, ਯੂ.ਪੀ. ਵਿੱਚ ਜਿਹੜੀ ਅਸੀਂ ਚੀਫ ਮਨਿਸਟਰ ਦੇ ਸਮੇਂ ਦਰਮਿਆਨ ਵਿੱਚ ਵੇਚੀ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਜਿਹੜੀ ਇਨਕਮ ਹੈ, ਉਹ ਕਿਸ ਤੋਂ ਹੈ। ਮੈਂ ਬਹੁਤ ਕੋਸ਼ਿਸ਼ ਕੀਤੀ ਕਿ ਪਤਾ ਕਰੀਏ ਕਿ ਮਹਾਰਾਜ ਸਾਹਿਬ ਦਾ ਇੰਨਾ ਖਰਚਾ ਹੈ ਔਰ ਇਨ੍ਹਾਂ ਦਾ ਸੋਰਸ ਆਫ ਇਨਕਮ ਕੀ ਹੈ। ਹੁਣ ਤੱਕ ਜਿਹੜੇ ਇਨ੍ਹਾਂ ਨੇ ਕੰਮ ਕੀਤੇ ਹਨ, ਉਨ੍ਹਾਂ ਸਾਰਿਆਂ ਵਿੱਚ ਇਹ ਫੇਲ੍ਹ ਹੋਏ ਹਨ। ਪੈਪਸੀ ਕੋਲੇ ਵਿੱਚ ਇਹ ਖਤਮ ਹੋਏ, ਫਿਰ ਗੋਏਟੇਜ ਫੈਕਟਰੀ, ਫਿਰ ਡੇਅਰੀ ਦੇ ਕੰਮ ਵਿੱਚ ਖਤਮ ਹੋਏ, ਫਲੋਰੀਕਲਚਰ ਦਾ ਕੰਮ ਖਤਮ ਹੋ ਗਿਆ। ਇਸ ਤੋਂ ਇਲਾਵਾ ਫਿਰ ਇਨ੍ਹਾਂ ਨੇ ਇਕ ਸਟੱਡ ਫਾਰਮ ਦਾ ਕੰਮ ਕੀਤਾ, ਉਹ ਵੀ ਖਤਮ ਹੋ ਗਿਆ। ਮੈਂ ਪਿੱਛੇ ਨਿਗ੍ਹਾ ਮਾਰਦਾ ਹਾਂ ਕਿ ਮੈਨੂੰ ਦੱਸੋ ਪਰ ਕੀ ਇਹ ਦੱਸ ਸਕਣਗੇ ਕਿ ਇਨ੍ਹਾਂ ਨੂੰ ਇਸ ਤੋਂ ਕੀ ਇਨਕਮ ਹੋਈ। ਇਨ੍ਹਾਂ ਨੂੰ ਕੋਈ ਇਨ੍ਕਮ ਨਹੀਂ ਹੋਈ ਤੇ ਪਤਾ ਨਹੀਂ ਖਰਚਾ ਇਨ੍ਹਾਂ ਨੇ ਕਿੱਥੋਂ ਦਿੱਤਾ। ਜਦੋਂ ਮੌਕਾ ਆਏਗਾ ਤਾਂ ਫਿਰ ਸਾਰਾ ਪਤਾ ਲੱਗ ਜਾਵੇਗਾ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਕੁਰੱਪਸ਼ਨ—ਸਾਡੇ ਅਕਾਲੀ ਦਲ ਦੇ ਬੰਦਿਆਂ ਤੇ, ਆਪੋਜ਼ੀਸ਼ਨ ਤੇ ਬਹੁਤ ਇਨ੍ਹਾਂ ਨੇ ਜ਼ੋਰ ਲਾਇਆ। ਕੁਝ ਤਾਂ ਅਫ਼ਸਰ ਅੰਨ੍ਹੇ ਹੋ ਕੇ ਇਸ ਪਾਸੇ ਲੱਗ ਗਏ ਕਿ ਅਸੀਂ ਸ਼ਾਬਾਸ਼ ਲੈ ਲਈਏ, ਅੱਛੀਆਂ ਸੀਟਾਂ ਲੈ ਲਈਏ, ਉਚੇ ਅਹੁੱਦੇ ਲੈ ਲਈਏ ਔਰ ਉਨ੍ਹਾਂ ਨੇ ਇਨ੍ਹਾਂ ਦੇ ਸਿਰ ਤੇ ਬੜੀਆਂ ਮੌਜਾਂ ਕੀਤੀਆਂ। ਸਪੀਕਰ ਸ਼ਾਹਿਬ, ਮੈਂ ਤੁਹਾਨੂੰ ਇਕ ਬੜੀ ਪੁਰਾਣੀ ਗੱਲ ਸੁਣਉਂਦਾ ਹਾਂ ਕਿ ਸਾਡੇ ਇਕ ਐਨ.ਆਰ.ਆਈ. ਸੀ, ਉਹ ਬੜਾ ਸਿੱਧਾ ਜਿਹਾ ਬੰਦਾ ਸੀ ਔਰ ਉਸਨੇ ਵਿਆਹ ਕਰਾਉਣਾ ਸੀ, ਉਸ ਕੋਲ ਕਾਰ ਵੀ ਬਹੁਤ ਵਧੀਆ ਸੀ, ਜਿਸ ਕਿਸੇ ਨੇ ਜਾਣਾ ਹੁੰਦਾ ਉਹ ਉਸ ਨੂੰ ਆ ਕੇ ਕਹਿੰਦਾ, "ਸਰਦਾਰ ਸਾਹਿਬ, ਫਲਾਣੇ ਪਿੰਡ ਦੀ ਇਕ ਬਹੁਤ ਖੂਬਸੂਰਤ ਲੜਕੀ ਹੈ, ਜੇਕਰ ਤੁਸੀਂ ਕਹੋ ਤਾਂ ਮੈਂ ਦੇਖ ਆਵਾਂ" ਮਤਲਬ ਤਾਂ ਉਸਦੀ ਕਾਰ ਲੈਣ ਤੋਂ ਹੁੰਦਾ ਸੀ। ਇਸ ਤਰ੍ਹਾਂ ਅੱਧੀ ਸਰਕਾਰ ਨੇ ਸਾਰੇ ਮੁਲਕਾਂ ਦੀ ਸੈਰ ਕਰ ਲਈ, ਦੁਨੀਆਂ ਦਾ ਕੋਈ ਮੁਲਕ ਛੱਡਿਆ ਨਹੀਂ, ਕੈਨੇਡਾ ਨਹੀਂ ਛੱਡਿਆ, ਅਸਟਰੇਲੀਆ ਨਹੀਂ ਛੱਡਿਆ, ਸਵਿਟਜ਼ਰਲੈਂਡ ਨਹੀਂ ਛੱਡਿਆ, ਅਮਰੀਕਾ ਨਹੀਂ ਛੱਡਿਆ ਅਤੇ ਕਿਹਾ ਕਿ ਜੀ ਅਸੀਂ ਬਾਦਲ ਦੀ 3500 ਕਰੋੜ ਦੀ ਜਾਇਦਾਦ ਦਾ ਲੇਖਾ ਜੋਖਾ ਕਰਨ ਜਾਣਾ ਹੈ।

ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ, ਸਾਰੇ ਪ੍ਰੈਸ ਵਾਲੇ ਬੈਠੇ ਹਨ ਇਨ੍ਹਾਂ ਨੇ ਮੇਰੇ ਇਲੈਕਸ਼ਨ ਲੜਣ ਤੋਂ ਪਹਿਲਾਂ, ਅਜੇ ਇਲੈਕਸ਼ਨ ਲੜਣਾ ਸੀ, ਕਿਉਂਕਿ ਇਨ੍ਹਾਂ ਨੂੰ ਪਤਾ ਨਹੀਂ ਸੀ, ਇਨ੍ਹਾਂ ਨੇ ਕਿਹਾ ਕਿ ਬਾਦਲ ਨੇ ਪੰਜਾਂ ਸਾਲਾਂ ਵਿੱਚ 3500 ਕਰੋੜ ਰੁਪਏ ਦੀ ਜਾਇਦਾਦ ਵਿਦੇਸ਼ਾਂ ਵਿੱਚ ਬਣਾਈ। ਉਸ ਵਿੱਚ ਕਿਹਾ ਕਿ ਸਵਿਟਰਜ਼ਰਲੈਂਡ ਵਿੱਚ 10,000 ਏਕੜ ਦਾ ਫਾਰਮ, ਅਸਟ੍ਰੇਲੀਆ ਵਿੱਚ ਜਿਹੜਾ ਕਿ ਮੈਂ ਕਦੇ ਦੇਖਿਆ ਵੀ ਨਹੀਂ, ਵਿੱਚ 8,000 ਏਕੜ ਦਾ ਫਾਰਮ, ਕੈਲੇਫੋਰਨੀਆ ਵਿੱਚ ਫਾਰਮ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਜੇ ਮੇਰੇ ਕੋਲ ਇੰਨੀ ਜਾਇਦਾਦ ਹੋਏ ਤਾਂ ਮੈਂ ਇੱਥੇ ਧੱਕੇ ਜ਼ਰੂਰ ਖਾਣੇ ਨੇ ਇਨ੍ਹਾਂ ਨੇ ਹੋਰ ਕਿਹਾ ਕਿ ਮਨਹਟਨ ਵਿਖੇ ਪੰਜ ਮੰਜ਼ਿਲਾ ਇਮਾਰਤ ਵਿਚੋਂ ਚਾਰ ਮੰਜ਼ਿਲਾਂ ਮੇਰੇ ਨਾਂ ਤੇ ਹਨ। ਨਿਊਯਾਰਕ ਵਿਚ ਦੋ ਪਾਰਕਿੰਗ ਲਾਟ ਹਨ ਅਤੇ ਨਾਈਟ-ਕਲੱਬਾਂ ਦਾ ਤਾਂ ਅੰਤ ਹੀ ਨਹੀਂ। ਮੈਂ ਕਦੀ ਨਾਈਟ ਕਲੱਬ ਗਿਆ ਹੀ ਨਹੀਂ ਅਤੇ ਨਾ ਹੀ ਕਦੀ ਵੇਖਿਆ ਹੈ। (ਹਾਸਾ) ਹਾਂ, ਇਹ ਜਦੋਂ ਦਿੱਲੀ ਜਾਂਦੇ ਹਨ ਤਾਂ ਨਾਈਟ-ਕਲੱਬ ਜਾਂਦੇ ਹਨ ਤੇ ਜਾਂ ਫਿਰ ਫਾਈਵ-ਸਟਾਰ ਹੋਟਲ ਵਿਚ ਠਹਿਰਦੇ ਹਨ। ਇਸ ਤੋਂ ਇਲਾਵਾ ਦਸ ਹਜ਼ਾਰ ਏਕੜ ਦਾ ਰਾਜਸਥਾਨ ਵਿਚ ਫਾਰਮ ਦੱਸਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਇਨ੍ਹਾਂ ਛੇ ਪ੍ਰਾਪਰਟੀਆਂ ਉਤੇ ਅਰਬਾਂ ਰੁਪਏ ਖਰਚ ਕਰਕੇ ਅਫਸਰ ਮੌਜ-ਮੇਲਾ ਕਰਕੇ ਚਲੇ ਗਏ ਹਨ। ਕੀ ਤੁਸੀਂ ਇਨ੍ਹਾਂ ਵਿਚੋਂ ਇਕ ਵੀ ਸਾਬਤ ਕਰ ਦੇਵੋਗੇ ?

**ਮੁੱਖ ਮੰਤਰੀ : (ਬੈਠੇ-ਬੈਠੇ)** : ਸਭ ਕਰਾਂਗੇ। ਅਗਲੇ ਮਹੀਨੇ ਹੀ ਚਾਰਜਸ਼ੀਟ ਫਾਈਲ ਹੋਣ ਵਾਲੀ ਹੈ। ਇਕ-ਡੇਢ ਮਹੀਨੇ ਤੱਕ ਸਭ ਤੁਹਾਡੇ ਸਾਹਮਣੇ ਹੋਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਚਾਰਜਸ਼ੀਟ ਦਾ ਕੀ ਹੈ, ਉਹ ਤਾਂ ਤੁਸੀਂ ਜਿਸ ਨੂੰ ਚਾਹੇ ਕਰ ਦਿਓ। ਡੇਢ ਮਹੀਨੇ ਤੱਕ ਪਤਾ ਨਹੀਂ ਤੁਸੀਂ ਆਪ ਵੀ ਮੁੱਖ ਮੰਤਰੀ ਰਹਿਣਾ ਹੈ ਜਾਂ ਨਹੀਂ। ਕੈਪਟਨ ਸਾਹਿਬ, ਤੁਹਾਡੇ ਕੋਲੋਂ ਲੋਕ ਡਰੇ ਹੋਏ ਹਨ। ਆਹ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਲੋਕ ਵੀ ਔਖੇ ਹਨ। ਚਾਰਜਸ਼ੀਟ ਪਹਿਲਾਂ ਕਰੋਗੇ ? ਇਸ ਸਿਆਸਤ ਦੀਆਂ ਜੜ੍ਹਾਂ ਨਹੀਂ ਹੁੰਦੀਆਂ। ਇਹ ਪਤਾ ਨਹੀਂ ਕਦੋਂ ਉਖੜ ਜਾਣ । (ਹਾਸਾ) ਯੂ.ਪੀ. ਦੀ ਮੁੱਖ ਮੰਤਰੀ ਨੂੰ ਕੋਈ ਪਤਾ ਸੀ ਸਿਆਸਤ ਵਿਚੋਂ ਲਹਿ ਜਾਣਾ ਹੈ।

ਸਪੀਕਰ ਸਾਹਿਬ, ਹੁਣ ਇਹ ਦੋਸ਼ ਫੈਬਰੀਕੇਟਿਡ ਕਰਨ ਤੇ ਤੁਲੇ ਹੋਏ ਹਨ ਕਿ ਕੋਈ ਵੀ ਬੰਦਾ ਬਾਦਲ ਦਾ ਨਾਂ ਲੈ ਲਵੇ ਤਾਂ ਉਸ ਨੂੰ ਛੱਡ ਦਿਆਂਗੇ। ਪਹਿਲਾਂ ਇਨ੍ਹਾਂ ਨੇ ਰਵੀ ਸਿੱਧੂ ਨੂੰ ਫੜ੍ਹਿਆ ਕਿ ਵਾਦਾ-ਮੁਆਫ ਗਵਾਹ ਬਣ ਜਾਵੇ। ਫਿਰ ਗੁਰਚਰਨ ਸਿੰਘ ਫੇਰੂਰਾਏ ਨੂੰ ਫੜ੍ਹਿਆ। ਸ. ਮਨਜਿੰਦਰ ਸਿੰਘ ਕੰਗ ਨੂੰ ਫੜ੍ਹਿਆ ਅਤੇ ਉਸ ਤੇ ਬੜਾ ਭਾਰੀ ਤਸ਼ੱਦਦ ਕੀਤਾ। ਉਸ ਨੂੰ ਨੰਗਿਆਂ ਖੜ੍ਹਾ ਕੀਤਾ। ਪੁਰਾਣੇ ਜ਼ਮਾਨੇ ਵਿਚ ਤਾਂ ਇਸ ਤਰ੍ਹਾਂ ਦੇ ਤਸ਼ੱਦਦ ਸੁਣਦੇ ਹੁੰਦੇ ਸੀ। ਪਰ ਉਹ ਉਸ ਨੇ ਬਰਦਾਸ਼ਤ ਕੀਤੇ। ਸੁੱਚਾ ਸਿੰਘ ਲੰਗਾਹ ਨੂੰ ਫੜ੍ਹਿਆ ਗਿਆ। ਮੇਰੇ ਸਾਹਮਣੇ ਬੈਠੇ ਵੀਰ ਜ਼ਰਾ ਆਪਣੇ ਅੰਦਰ ਝਾਤੀ ਮਾਰਨ, ਆਪਾਂ ਸਾਰੇ ਇਜ਼ਤਾਂ ਵਾਲੇ ਹਾਂ। ਉਹ ਲੋਕ ਜਿਹੜੇ ਸਲਾਮਾਂ ਮਾਰਦੇ ਹੁੰਦੇ ਸਨ, ਉਹੋ ਹੀ ਮੰਤਰੀਆਂ ਨੂੰ ਨੰਗਾ ਖੜ੍ਹਾ ਕਰਨ, ਭੁੰਜੇ ਬਿਠਾਉਣ ਅਤੇ ਇਹੋ ਜਿਹੀਆਂ ਕੋਝੀਆਂ ਹਰਕਤਾਂ ਕਰਨ। ਕੋਹਾੜ ਸਾਹਿਬ ਇਥੇ ਬੈਠੇ ਹਨ, ਜਦੋਂ ਉਨ੍ਹਾਂ ਨੂੰ ਹਵਾਲਾਤ ਵਿਚ ਬੰਦ ਕੀਤਾ ਗਿਆ ਤਾਂ ਸ਼ਹਿਰ ਵਿਚੋਂ ਇਕ ਕੁਇੰਟਲ ਬਦਬੂ ਮਾਰਦਾ ਗੰਦ ਮੰਗਵਾਇਆ ਗਿਆ (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਅਤੇ ਉਨ੍ਹਾਂ ਦੀ ਹਵਾਲਾਤ ਵਿਚ ਰੱਖਿਆ ਗਿਆ। ਸਾਡੇ ਸਾਰੇ ਸਾਥੀਆਂ ਦੇ ਬਾਰੇ ਕਿਸੇ ਨੇ ਵੀ ਸ਼ਿਕਾਇਤ ਨਹੀਂ ਕੀਤੀ। ਕੋਈ ਇਕ ਬੰਦਾ ਦੱਸ ਦਿਓ ਜਿਸ ਨੇ ਸਾਡੇ ਪੰਜਾਂ ਸਾਲਾਂ ਦੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਰਕਾਰ ਦੇ ਸਮੇਂ ਵਿਚ ਅਤੇ ਡੇਢ ਸਾਲ ਤੁਹਾਡੀ ਸਰਕਾਰ ਦੇ ਸਮੇਂ ਵਿਚ, ਜਿਨ੍ਹਾਂ ਨੂੰ ਸਾਡੇ ਵਿੱਚੋਂ ਫੜ੍ਹਿਆ ਗਿਆ ਹੈ, ਉਨ੍ਹਾਂ ਦੇ ਖਿਲਾਫ ਕਿਸੇ ਨੇ ਕੋਈ ਇਕ ਵੀ ਸ਼ਿਕਾਇਤ ਕੀਤੀ ਹੋਵੇ। ਇਕ ਐਸ.ਪੀ. ਨੂੰ ਤਫਤੀਸ਼ ਵਾਸਤੇ ਲਗਾਇਆ ਗਿਆ ਅਤੇ ਉਹ ਲਿਖ ਦਿੰਦਾ ਹੈ ਕਿ ਭਰੋਸੇਯੋਗ ਵਸੀਲਿਆਂ ਤੋਂ ਪਤਾ ਲੱਗਾ ਹੈ। ਕਿਸੇ ਉਤੇ ਕੋਈ ਐਫ.ਆਈ.ਆਰ. ਦਰਜ ਨਾ ਹੋਵੇ ਅਤੇ ਪਹਿਲਾਂ ਹੀ ਤਫਤੀਸ਼ ਸ਼ੁਰੂ ਹੋ ਜਾਵੇ। ਇਨ੍ਹਾਂ ਨੇ ਇਕ ਵਿਅਕਤੀ ਨੂੰ ਮੇਰੇ ਖਿਲਾਫ ਲਿਆਂਦਾ। ਕੋਈ ਭਰਤਇੰਦਰ ਸਿੰਘ ਚਾਹਲ ਅਫਸਰ ਹੈ ਮੈਂ ਤਾਂ ਜਾਣਦਾ ਨਹੀਂ। ਉਸ ਦਾ ਮੁਖਤਾਰ ਆਮ ਜੋ ਹੈ, ਉਹ ਉਸ ਦੇ ਪਿੰਡ ਦਾ ਹੀ ਹੈ, ਉਸ ਨੂੰ ਕਿਹਾ ਕਿ ਬਾਦਲ ਅਤੇ ਉਨ੍ਹਾਂ ਦੇ ਪਰਿਵਾਰ ਦੇ ਖਿਲਾਫ ਅਰਜ਼ੀ ਦੇ ਦਿਓ। ਤੁਸੀਂ ਹੈਰਾਨ ਹੋਵੋਗੇ ਕਿ ਅੱਜ ਤੱਕ ਜੁਡੀਸ਼ੀਅਲ ਹਿਸਟਰੀ ਵਿਚ ਕਦੇ ਕਿਸੇ ਆਮ ਆਦਮੀ ਉਤੇ ਵੀ ਇਸ ਤਰ੍ਹਾਂ ਨਹੀਂ ਹੋਇਆ ਮੇਰੇ ਵਰਗੇ ਦੀ ਤਾਂ ਗੱਲ ਛੱਡੋ। ਮੇਰਾ 40 ਸਾਲ ਤੋਂ ਸਿਆਸਤ ਨਾਲ ਵਾਹ ਹੈ। ਮੈਂ ਤਿੰਨ ਵਾਰ ਮੁੱਖ ਮੰਤਰੀ ਰਹਿ ਚੁੱਕਾ ਹਾਂ। ਸੈਂਟਰ ਵਿਚ ਵੀ ਮਨਿਸਟਰ ਬਣਿਆ ਰਿਹਾ ਹਾਂ। ਇਕ ਆਮ ਆਦਮੀ ਮਾਨਸਾ ਜ਼ਿਲੇ ਦਾ, ਉਸ ਵੱਲੋਂ ਇਕ ਚਿੱਠੀ ਆ ਗਈ ਜਿਸ ਦੀ ਇਕ ਕਾਪੀ ਅਮਰਿੰਦਰ ਸਿੰਘ ਨੂੰ ਜਾਂਦੀ ਹੈ, ਕੋਈ ਤਫਤੀਸ਼ ਨਹੀਂ, ਕੋਈ ਗੱਲ ਨਹੀਂ, ਕੋਈ ਬਾਤ ਨਹੀਂ ਮੇਰੇ ਤੇ ਕੇਸ ਰਜਿਸਟਰਡ ਕਰ ਦਿੱਤਾ ਗਿਆ। ਇਹ ਹਨੇਰਗਰਦੀ ਨਹੀਂ ਤਾਂ ਹੋਰ ਕੀ ਹੈ। ਸਪੀਕਰ ਸਾਹਿਬ, ਹੋਰ ਵੀ ਬੜੇ ਸਕੈਂਡਲ ਹੋਏ। ਡਰੇਨੇਜ ਦਾ ਸਕੈਂਡਲ ਹੋਇਆ...

**ਮੁੱਖ ਮੰਤਰੀ (ਬੈਠੇ, ਬੈਠੇ)** : ਇਹ ਵੀ ਤੁਹਾਡੇ ਸਮੇਂ ਵਿਚ ਹੋਇਆ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤੁਸੀਂ ਕਿਸੇ ਕੋਲੋਂ ਹਲਫੀਆ ਬਿਆਨ ਤਾਂ ਲੈ ਲਵੋ। ਅਪਰਬਾਰੀ ਦੁਆਬ ਨਹਿਰ ਦਾ ਸਕੈਂਡਲ ਹੋਇਆ..

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਪੰਦਰਾਂ ਮਿੰਟ ਦਾ ਸਮਾਂ ਰਹਿ ਗਿਆ ਹੈ। ਹੋਰ ਵੀ ਕਿਸੇ ਨੇ ਬੋਲਣਾ ਹੋਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਮੇਰੇ ਸਿਵਾ ਹੋਰ ਕਿਸੇ ਨੇ ਨਹੀਂ ਬੋਲਣਾ। ਪੰਦਰਾਂ ਮਿੰਟ ਰਹਿ ਗਏ ਹਨ ਅਤੇ ਪੰਦਰਾਂ ਮਿੰਟ ਦੀ ਰਿਕੁਐਸਟ ਕਰ ਲਵਾਂਗੇ।

**ਮਾਨਯੋਗ ਸਪੀਕਰ** : ਨਹੀਂ ਹੋਰ ਸਮਾਂ ਨਹੀਂ ਮਿਲੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਖਿਲਾਫ਼ ਇਹ ਕਿਉਂ ਇੰਨਾ ਕੁਝ ਕਰ ਰਿਹਾ ਹੈ। ਮੈਂ ਇਨ੍ਹਾਂ ਦੇ ਖਿਲਾਫ ਮਾਣ-ਹਾਨੀ ਦਾ ਕੇਸ ਕੀਤਾ ਕਿ ਜਿਥੇ ਇਨ੍ਹਾਂ ਨੇ ਲਿਖਿਆ ਹੈ ਕਿ ਮੇਰੀਆਂ ਇੰਨੀਆਂ ਪ੍ਰਾਪਰਟੀਜ਼ ਹਨ, ਔਰ ਉਸ ਵਿੱਚ ਇਨ੍ਹਾਂ ਨੂੰ ਸੰਮਨ ਜਾਰੀ ਹੋ ਗਏ। ਸੰਮਨ ਦਾ ਮਤਲਬ ਹੁੰਦਾ ਹੈ ਕਿ ਪ੍ਰਾਈਮਾਫੇਸੀ ਜੱਜ ਨੂੰ ਠੀਕ ਲਗਣਾ। ਅੱਜ ਦੂਜੇ ਕੇਸ ਵਿੱਚ ਵੀ ਸੰਮਨ ਹੋ ਜਾਣਗੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਤੇ ਇਹ ਦਰਜ ਹੈ ਕਿ ਜਾਂਚ ਸ਼ੁਰੂ ਹੋਣ ਤੋਂ ਪਹਿਲਾਂ ਹੀ ਮੁੱਖ ਮੰਤਰੀ ਇਹ ਐਲਾਨ ਕਰ ਸਕਦਾ ਹੈ ਕਿ ਫਲਾਣਾ ਬੰਦਾ ਦੋਸ਼ੀ ਹੈ ਅਤੇ ਫਲਾਣਾ ਬੰਦਾ ਦੁੱਧ ਧੋਤਾ ਹੈ ਅਤੇ ਫਿਰ ਤਫਤੀਸ਼ ਕੀ ਕਰਨਗੇ। ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਇਹ ਵੀ ਐਲਾਨ ਕਰ ਸਕਦਾ ਹੈ ਕਿ ਮੈਂ ਫਲਾਣੇ ਬੰਦੇ ਨੂੰ ਅੰਦਰ ਬੰਦ ਕਰ ਦੇਵਾਂਗਾ, ਆਪੇ ਹੀ ਜੇਲ੍ਹ ਅਲਾਟ ਕਰਦੇ ਹਨ ਅਤੇ ਆਪੇ ਹੀ ਬੈਠਕ ਅਲਾਟ ਕਰਦੇ ਹਨ। ਮੇਰਾ ਖਿਆਲ ਹੈ ਕਿ ਇਹ ਤਾਂ ਇਨ੍ਹਾਂ ਨੇ ਮੈਨੂੰ ਡੇਢ ਸਾਲ ਪਹਿਲਾਂ ਤੋਂ ਹੀ ਅਲਾਟ ਕਰ ਦਿਤੀ ਹੈ, ਇਹ ਮੈਨੂੰ ਦੱਸ ਦੇਣ ਮੈਂ ਆਪ ਹੀ ਜਾ ਕੇ ਉਥੇ ਬੈਠ ਜਾਂਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਕਿਤਾਬ ਛਪਵਾਈ ਅਤੇ ਉਸਨੂੰ

ਡਿਸਟ੍ਰੀਬਿਊਟ ਵੀ ਕੀਤਾ ਪਰ ਇਨ੍ਹਾਂ ਦੀ ਜੁਰਅਤ ਨਹੀਂ ਹੋਈ ਕਿ ਉਸ ਦੇ ਵਿੱਚ ਕਿਸੇ ਪਬਲਿਸ਼ਰ ਦਾ ਨਾਮ ਲਿਖਦੇ। ਜੇ ਕਿਸੇ ਦਾ ਨਾਮ ਲਿਖ ਦਿੰਦੇ ਤਾਂ ਇਨ੍ਹਾਂ ਨੂੰ ਪਤਾ ਸੀ ਕਿ ਫੇਰ ਹੋਰ ਇਕ ਮਾਣ-ਹਾਨੀ ਦਾ ਕੇਸ ਦਰਜ ਹੋ ਜਾਣਾ ਸੀ।

ਸਪੀਕਰ ਸਾਹਿਬ, ਹੁਣ ਮੈਂ, ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ ਕਿਸੇ ਵੀ ਸਰਕਾਰ ਦਾ ਸਭ ਤੋਂ ਅਹਿਮ ਫਰਜ਼ ਜਿਹੜਾ ਹੈ, ਉਹ ਅਮਨ ਅਤੇ ਕਾਨੂੰਨ ਦੀ ਸਥਿਤੀ ਯਕੀਨੀ ਬਣਾਉਣਾ ਹੁੰਦਾ ਹੈ। ਇਹੋ ਜਿਹਾ ਮਾਹੌਲ ਸਰਕਾਰ ਨੇ ਬਣਾਉਣਾ ਹੁੰਦਾ ਹੈ ਕਿ ਹਰ ਆਦਮੀ ਆਪਣੀ ਜਾਨ ਅਤੇ ਮਾਲ ਬਾਰੇ ਸੁਰੱਖਿਅਤ ਮਹਿਸੂਸ ਕਰੇ। ਸਪੀਕਰ ਸਾਹਿਬ, ਸਾਡੀ 5 ਸਾਲ ਸਰਕਾਰ ਰਹੀ। ਕੋਈ ਮੈਨੂੰ ਦੱਸੇ ਕਿ ਕਿਸੇ ਨੂੰ ਸਾਡੇ ਵਿਰੁੱਧ ਕਦੇ ਕੋਈ ਸ਼ਿਕਾਇਤ ਹੋਈ ਹੋਵੇ। ਕਿਸੇ ਨੂੰ ਅਮਨ ਕਾਨੂੰਨ ਦੀ ਕੋਈ ਸ਼ਿਕਾਇਤ ਹੋਵੇ। ਇਹ ਸਾਹਮਣੇ ਬੈਠੇ ਭਰਾ ਹੀ ਦੱਸ ਦੇਣ ਕਿ ਇਨ੍ਹਾਂ ਵਿਚੋਂ ਹੀ ਕਿਸੇ ਨੂੰ ਕਦੇ ਕੋਈ ਸ਼ਿਕਾਇਤ ਹੋਵੇ। ਸਪੀਕਰ ਸਾਹਿਬ, ਅੱਜ ਹਾਲ ਇਹ ਹੈ ਕਿ ਇੰਨੀਆਂ ਵਾਰਦਾਤਾਂ ਹੋ ਰਹੀਆਂ ਹਨ ਕਿ ਮੈਂ ਜੇ ਸਾਰੀਆਂ ਵਾਰਦਾਤਾਂ ਦੱਸਾਂ ਤਾਂ ਬਹੁਤ ਸਮਾਂ ਲੱਗੇਗਾ ਅਤੇ ਸਮਾਂ ਤਾਂ ਅੱਗੇ ਹੀ ਮੇਰੇ ਕੋਲ ਘੱਟ ਹੈ। ਸਪੀਕਰ ਸਾਹਿਬ, ਟ੍ਰਿਬਿਊਨ ਵਰਗੇ ਅਖਬਾਰ ਨੇ ਐਡੀਟੋਰੀਅਲ ਵਿਚ ਲਿਖਿਆ ਹੈ ਮੈਂ ਉਸਦੀ ਗੱਲ ਕਰਦਾ ਹਾਂ। ਉਸ ਵਿੱਚ ਲਿਖਿਆ ਹੈ ਕਿ ਜੂਨ ਅਤੇ ਜੁਲਾਈ, 2003 ਦੇ ਵਿੱਚ, ਕੇਵਲ ਦੋ ਮਹੀਨਿਆਂ ਵਿੱਚ ਸੂਬੇ ਵਿੱਚ 70 ਲੁੱਟਾਂ ਖੋਹਾਂ ਦੀਆਂ ਵਾਰਦਾਤਾਂ ਹੋਈਆਂ ਅਤੇ ਇੰਨੀਆਂ ਵੱਡੀਆਂ ਵਾਰਦਾਤਾਂ ਵਿੱਚ 16 ਜਾਨਾਂ ਗਈਆਂ ਅਤੇ 65 ਹੋਰ ਵਿਅਕਤੀ ਗੰਭੀਰ ਰੂਪ ਵਿੱਚ ਜ਼ਖ਼ਮੀ ਹੋਏ। ਸਪੀਕਰ ਸਾਹਿਬ, ਜੇ ਪੰਜਾਬ ਵਿੱਚ ਦੋ ਮਹੀਨੇ ਦੀ ਲਾਅ ਐਂਡ ਆਰਡਰ ਦੀ ਇਹ ਪੁਜ਼ੀਸ਼ਨ ਹੈ ਤਾਂ ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਇਨ੍ਹਾਂ ਵਿੱਚ ਕੋਈ ਕਲਿਊ ਨਹੀਂ ਮਿਲਦਾ ਕਿਉਂਕਿ ਪੁਲਿਸ ਵਾਲਿਆਂ ਦਾ ਕੰਮ ਹੈ ਕਿ ਅਸੀਂ ਤਾਂ ਕੈਪਟਨ ਅਮਰਿੰਦਰ ਸਿੰਘ ਨੂੰ ਖੁਸ਼ ਕਰਨਾ ਹੈ ਅਤੇ ਉਹ ਖੁਸ਼ ਤਾਂ ਹੁੰਦਾ ਹੈ ਜੇ ਅਕਾਲੀ ਦਲ ਦੇ ਵਰਕਰਾਂ ਨੂੰ ਫੜ੍ਹਿਆ ਜਾਵੇ ਜਾਂ ਉਨ੍ਹਾਂ ਵਿਰੁੱਧ ਕੇਸ ਬਣਾਏ ਜਾਣ। ਸਪੀਕਰ ਸਾਹਿਬ, ਇਹ ਜਿਹੜੀ ਲਾਅ ਐਂਡ ਆਰਡਰ ਦੀ ਸਥਿਤੀ ਹੈ, ਇਸਦੇ ਵਿੱਚ ਪਟਿਆਲਾ ਨੰਬਰ ਇਕ ਤੇ ਆਉਂਦਾ ਹੈ। ਇਹ ਵੀ ਟ੍ਰਿਬਿਊਨ ਅਖਬਾਰ ਨੇ ਲਿਖਿਆ ਹੈ ਕਿ ਪਟਿਆਲਾ ਕਤਲਾਂ ਅਤੇ ਡਕੈਤੀਆਂ ਵਿੱਚ ਸਭ ਤੋਂ ਅੱਗੇ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦੀ ਕੋਠੀ ਦੇ ਸਾਹਮਣੇ ਇਕ ਬੱਚੇ ਨੂੰ ਪੁਲਿਸ ਕੰਸਟੇਬਲ ਨੇ ਗੋਲੀ ਮਾਰ ਕੇ ਮਾਰ ਦਿਤਾ। ਸਪੀਕਰ ਸਾਹਿਬ, ਪੁਲਿਸ ਵਾਲੇ ਇੰਨੇ ਨਿਡਰ ਹੋ ਗਏ ਉਨ੍ਹਾਂ ਨੂੰ ਪਤਾ ਹੈ ਕਿ ਸਾਡੇ ਤੇ ਕਿਸੇ ਨੇ ਕੋਈ ਐਕਸ਼ਨ ਨਹੀਂ ਲੈਣਾ। ਇਹ ਬੜੀ ਦੁੱਖਦਾਈ ਗੱਲ ਹੈ। ਸਪੀਕਰ ਸਾਹਿਬ, ਪੁਲਿਸ ਵਿੱਚ ਇੰਨੀ ਬੇ-ਇਤਬਾਰੀ ਹੋ ਗਈ ਹੈ ਕਿ ਇਨ੍ਹਾਂ ਦੇ ਆਈ.ਜੀ. ਪੁਲਿਸ, ਪਟਿਆਲਾ ਨੇ ਬਿਆਨ ਦਿਤਾ ਹੈ ਕਿ ਮੇਰੇ ਆਪਣੇ ਹੀ ਅਧੀਨ ਕੰਮ ਕਰਦੇ ਸਟਾਫ ਤੋਂ ਮੇਰੀ ਜਾਨ ਨੂੰ ਖਤਰਾ ਹੈ। ਸਪੀਕਰ ਸਾਹਿਬ, ਜੇ ਸਾਡੀ ਜਾਨ ਬਚਾਉਣ ਵਾਲਿਆਂ ਨੂੰ ਆਪਣੀ ਜਾਨ ਦਾ ਖਤਰਾ ਹੋਵੇ ਤਾਂ ਫਿਰ, ਸਪੀਕਰ ਸਾਹਿਬ, ਲਾਅ ਐਂਡ ਆਰਡਰ ਬਾਰੇ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ। ਐਸ.ਪੀ. ਦੀ ਲੜਕੀ ਅਗਵਾ ਹੋ ਗਈ। ਜੇ ਐਸ.ਪੀ. ਦੀ ਲੜਕੀ ਅਗਵਾ ਹੋ ਸਕਦੀ ਹੈ ਤਾਂ ਆਪਣੀਆਂ ਧੀਆਂ, ਬੇਟੀਆਂ ਦਾ ਕੀ ਬਣੇਗਾ।

**ਮਾਨਯੋਗ ਸਪੀਕਰ** : ਤੁਹਾਡੀ ਪਾਰਟੀ ਦੇ ਦਸ ਮਿੰਟ ਰਹਿ ਗਏ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਤੁਸੀਂ ਸਾਡੀ ਗੱਲ ਨਹੀਂ ਮੰਨਦੇ ਪਰ ਅਸੀਂ ਤੁਹਾਡੀ ਗੱਲ ਮੰਨਦੇ ਹਾਂ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਮੰਨੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਸਾਡਾ ਹੱਕ ਹੈ। ਅਸੀਂ ਤੁਹਾਡੇ ਤੇ ਅਹਿਸਾਨ ਕੀਤਾ ਹੈ, ਤੁਹਾਨੂੰ ਕੋਆਪ੍ਰੇਸ਼ਨ ਦਿੱਤੀ ਹੈ। ਸਪੀਕਰ ਸਾਹਿਬ, ਸਾਨੂੰ ਲੱਗਦਾ ਹੈ ਕਿ ਤੁਸੀਂ ਵੀ ਵਿਜੀਲੈਂਸ ਤੋਂ ਡਰਦੇ ਹੋ ਕਿ ਕਿਤੇ ਹੱਥ ਨਾ ਪਾ ਲੈਣ। ਪਿੰਡਾਂ ਵਿੱਚ ਊਠ ਹੁੰਦੇ ਹਨ। ਊਠ ਜਦੋਂ ਮਸਤੀ ਵਿੱਚ ਹੁੰਦਾ ਹੈ ਤਾਂ ਪਤਾ ਨਹੀਂ ਲੱਗਦਾ, ਕਿਸ ਨੂੰ ਮੂੰਹ ਮਾਰ ਦੇਵੇ। ਕਈ ਵਾਰ ਮਾਲਕ ਨੂੰ ਵੀ ਮਾਰ ਦਿੰਦੇ ਹਨ। ਜੱਗ ਬਾਣੀ ਅਖਬਾਰ ਨੇ ਵੀ ਲੇਖ ਤੇ ਹੋਰ ਐਡੀਟੋਰੀਅਲ ਲਿਖੇ ਹਨ ਕਿ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਬਹੁਤ ਮਾੜੀ ਹੈ। ਇਸੇ ਤਰ੍ਹਾਂ ਇੱਕ ਗੱਲ ਹੋਰ ਹੈ ਕਿ ਪੁਲਿਸ ਅੱਜ ਜੁਰਮ ਕਰਨ ਲੱਗੀ ਹੈ। ਡਿਟੇਲ ਵਿੱਚ ਨਾ ਦੱਸਾਂ। ਇੱਕ ਕੇਸ ਪੜ੍ਹਦਾ ਹਾਂ। ਤੁਸੀਂ 25 ਅਗਸਤ ਦਾ ਟ੍ਰਿਬਿਊਨ ਪੜ੍ਹ ਲਓ:

"Many of the major instances of crime in-turn show the direct and indirect involvement of policemen." ਸਪੀਕਰ ਸਾਹਿਬ, ਸਬ ਕੁਝ ਬਰਦਾਸ਼ਤ ਹੋ ਸਕਦਾ ਹੈ ਲੇਕਿਨ ਇੱਕ ਚੀਜ਼ ਬਰਦਾਸ਼ਤ ਨਹੀਂ ਹੋ ਸਕਦੀ ਕਿ ਜੇ ਇੱਥੇ ਜਾਤੀ ਦੰਗੇ ਹੋਣ, ਭਾਈਚਾਰਕ ਨਫਤਰ ਪੈਦਾ ਕੀਤੀ ਜਾਵੇ। ਸਪੀਕਰ ਸਾਹਿਬ, ਤੁਸੀਂ ਆਪ ਸਿਆਣੇ ਹੋ। ਪਿਛਲੇ ਪੰਜ ਸਾਲਾਂ ਵਿੱਚ ਕਿੰਨੀ ਸ਼ਾਂਤੀ ਸੀ, ਕਿੰਨੀ ਭਾਈਚਾਰਕ ਸ਼ਾਂਤੀ ਸੀ ਪਰ ਜੋ ਅੱਜ ਤੱਲਣ ਵਿੱਚ ਹੋਇਆ, ਉਹ ਸਾਡੇ ਮੱਥੇ ਤੇ ਬੜਾ ਵੱਡਾ ਕਲੰਕ ਹੈ। ਮੈਂ ਕਹਾਂ ਤਾਂ ਚੰਗਾ ਨਹੀਂ ਲੱਗਦਾ। ਕੇਂਦਰ ਦੇ ਅਨੁਸੂਚਿਤ ਜਾਤੀਆਂ ਦੇ ਕਮਿਸ਼ਨ ਨੇ ਖੁੱਲ੍ਹ ਕੇ ਕਿਹਾ ਹੈ ਕਿ ਤੱਲਣ ਦੀ ਘਟਨਾ ਲਈ ਪੰਜਾਬ ਸਰਕਾਰ ਤੇ ਇਸ ਦੀ ਅਫਸਰਸ਼ਾਹੀ ਜ਼ਿੰਮੇਵਾਰ ਹਨ। ਇਹ ਬਹੁਤ ਅਫਸੋਸਨਾਕ ਹੈ। ਇਸ ਵੱਲ ਸਾਰਿਆਂ ਨੂੰ ਧਿਆਨ ਦੇਣਾ ਚਾਹੀਦਾ ਹੈ। ਜੇ ਇਹੋ ਜਿਹੀ ਅੱਗ ਲੱਗ ਗਈ ਤਾਂ ਫਿਰ ਬੁੱਝਣੀ ਨਹੀਂ। ਇਹ ਲਾਅ ਐਂਡ ਆਰਡਰ ਦੀ ਸਥਿਤੀ ਕਿਉਂ ਵਿਗੜਦੀ ਜਾ ਰਹੀ ਹੈ। ਇੱਕ ਤਾਂ ਮੁੱਖ ਮੰਤਰੀ ਜੀ ਥੁੱਕ ਕੇ ਚੱਟ ਲੈਂਦੇ ਹਨ। ਜਿਹੜਾ ਫੈਸਲਾ ਕਰਦੇ ਹਨ, ਉਹ ਸਾਰਾ ਬਦਲ ਲੈਂਦੇ ਹਨ। ਪਹਿਲਾਂ ਕਹਿੰਦੇ ਹਨ ਕਿ ਫੈਸਲਾ ਨਹੀਂ ਬਦਲਿਆ ਜਾਵੇਗਾ। ਫਿਰ ਸਾਰਾ ਬਦਲ ਦਿੰਦੇ ਹਨ। ਛੇ-ਸੱਤ ਫੈਸਲੇ ਇਨ੍ਹਾਂ ਨੇ ਬਦਲੇ। ਮੈਂ ਕਹਿੰਦਾ ਹਾਂ ਕਿ ਇਹ ਟਕਰਾਓ ਦੀ ਨੀਤੀ ਕਿਉਂ ਨਹੀਂ ਛੱਡਦੇ। ਇਨ੍ਹਾਂ ਦਾ ਟਕਰਾਓ ਸ਼੍ਰੋਮਣੀ ਅਕਾਲੀ ਦਲ ਨਾਲ ਹੈ। ਕਦੀ ਅੱਗੇ ਵੀ ਇਹੋ ਜਿਹੇ ਹਾਲਾਤ ਹੋਏ ਹਨ ? ਅਸੀਂ ਇੱਕਠੇ ਬੈਠ ਕੇ ਰੋਟੀ ਨਹੀਂ ਖਾ ਸਕਦੇ। ਤੁਸੀਂ ਰੋਟੀ ਕਰਦੇ ਹੋ, ਅਸੀਂ ਜਾਂਦੇ ਨਹੀਂ। ਗਵਰਨਰ ਸਾਹਿਬ ਬੁਲਾਉਂਦੇ ਹਨ, ਅਸੀਂ ਜਾਂਦੇ ਨਹੀਂ। ਸਾਡਾ ਇਸ ਤਰ੍ਹਾਂ ਦਾ ਰਿਸ਼ਤਾ ਹੋ ਗਿਆ ਹੈ ਜਿਹੜਾ ਸ਼ਾਇਦ ਪਾਰਲੀਮੈਂਟ ਜਾਂ ਹਿੰਦੁਸਤਾਨ ਦੀ ਕਿਸੀ ਵੀ ਅਸੈਂਬਲੀ ਵਿਚ ਨਹੀਂ। ਇਹ ਰਿਸ਼ਤਾ ਬਣਾਉਣ ਵਾਲੇ, ਇਹ ਨਫਰਤ ਬਣਾਉਣ ਵਾਲੇ, ਸਾਹਮਣੇ ਬੈਠੇ ਵੀਰ ਹਨ (ਰੂਲਿੰਗ ਪਾਰਟੀ ਵੱਲ ਇਸ਼ਾਰਾ)। ਇਨ੍ਹਾਂ ਨੇ ਵਿਦਿਆਰਥੀਆਂ ਨਾਲ ਟਕਰਾਓ ਦੀ ਨੀਤੀ ਅਪਣਾਈ। ਪਹਿਲਾਂ ਇਨ੍ਹਾਂ ਨੇ ਵੀ.ਸੀ. ਬਾਰੇ ਕਿਹਾ: He is my man. I have appointed him. ਹੁਣ ਵਿਦਿਆਰਥੀਆਂ ਦੀਆਂ ਮੰਗਾਂ ਮੰਨ ਲਈਆਂ। ਇਨ੍ਹਾਂ ਦਾ ਕਿਸਾਨਾਂ ਨਾਲ ਟਕਰਾਓ, ਵਪਾਰੀਆਂ ਨਾਲ ਟਕਰਾਓ। ਤੁਸੀਂ ਐਗਜ਼ਿਮ ਫਾਰਮ ਵਾਪਸ ਲੈ ਲਓ ਨਹੀਂ ਤਾਂ ਜਿਹੜੀਆਂ ਦੋ ਵੋਟਾਂ ਮਿਲਣੀਆਂ ਹਨ, ਉਹ ਵੀ ਨਹੀਂ ਮਿਲਣੀਆਂ। ਸਿੱਖ ਵਿਧਵਾਵਾਂ ਨਾਲ ਟਕਰਾਓ, ਮੁਲਾਜ਼ਮਾਂ ਨਾਲ ਟਕਰਾਓ, ਗਵਾਂਢੀ ਸੂਬਿਆਂ ਨਾਲ ਟਕਰਾਓ, ਕੇਂਦਰ ਨਾਲ ਟਕਰਾਓ। ਇੱਕ ਸੌਖਾ ਕੰਮ ਲੱਭ ਗਿਆ ਹੈ। ਧਰਨੇ ਦੇ ਦਿਓ, ਚੀਫ ਮਨਿਸਟਰ ਸਾਹਿਬ, ਤੁਸੀਂ ਮੇਰੇ ਨਾਲ ਨਫਰਤ ਕਰਦੇ ਹੋ ਪਰ ਸੈਂਟਰ ਵਿਚੋਂ ਕਿਵੇਂ ਪੈਸਾ ਆਉਂਦਾ ਹੈ, ਇਹ ਆਪਣੇ ਅਫਸਰਾਂ ਨੂੰ ਪੁੱਛੋ ਜਾਂ ਮੈਥੋਂ ਬੇਸ਼ੱਕ

ਪੁੱਛ ਲਵੋ। ਉਥੋਂ ਪੈਸੇ ਲੈਣੇ ਪੈਂਦੇ ਹਨ, ਧਰਨਿਆਂ ਨਾਲ ਨਹੀਂ ਆਉਂਦੇ। ਇਨ੍ਹਾਂ ਨੇ ਰਾਜਸਥਾਨ ਵਿੱਚ ਬਿਆਨ ਦਿੱਤਾ। ਆਪਣੇ ਤੇ ਤਾਂ ਪੜ੍ਹਦਾ ਰਖੋ। ਇਨ੍ਹਾਂ ਨੇ ਰਾਜਸਥਾਨ ਵਿੱਚ ਬਿਆਨ ਦਿੱਤਾ ਕਿ ਮੇਰੀ ਸਰਕਾਰ ਕੋਲ ਇੰਨੇ ਪੈਸੇ ਵੀ ਨਹੀਂ ਕਿ ਮੁਲਾਜ਼ਮਾਂ ਨੂੰ ਤਨਖਾਹ ਦੇ ਸਕੇ। (ਵਿਘਨ) ਅਸੀਂ ਕਦੀ ਕਿਤੇ ਨਹੀਂ ਕਿਹਾ। ਪੰਜਾਬ ਨੂੰ ਬਾਹਰ ਬਦਨਾਮ ਨਾ ਕਰੋ।

**ਮਾਨਯੋਗ ਸਪੀਕਰ :** ਚੇਅਰ ਨੂੰ ਐਡਰੈਸ ਕਰੋ। ਆਪਸ ਵਿੱਚ ਗੱਲਾਂ ਨਾ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਨ੍ਹਾਂ ਦਾ ਬੀਬੀ ਭੱਠਲ ਨਾਲ ਵੀ ਟਕਰਾਓ ਹੈ, ਉਹ ਵਿਚਾਰੀ ਹੈ ਨਹੀਂ ਇਥੇ। ਇਨ੍ਹਾਂ ਦਾ ਗੁੱਸਾ ਨਾ ਕਰਨ, ਡਿਪਟੀ ਸਪੀਕਰ ਨਾਲ ਵੀ ਟਕਰਾਓ ਹੈ.. (ਹਾਸਾ) ਭਾਵੇਂ ਕਹਿ ਦੇਣ ਨਹੀਂ, ਪਰ ਹੈ। ਮੇਰੇ ਕੋਲ ਕਿਹੜਾ ਕੋਈ ਥਰਮਾਮੀਟਰ ਹੈ ਕਿ ਮੈਂ ਦੇਖ ਕੇ ਦੱਸ ਦੇਵਾਂਗਾ। ਇਥੇ ਬੈਠੇ 3/4 ਨਾਲ ਇਨ੍ਹਾਂ ਦਾ ਟਕਰਾਓ ਹੈ। ਸਭ ਦੀਆਂ ਫਾਈਲਾਂ ਬਣਾਈਆਂ ਹੋਈਆਂ ਹਨ। ਵੀਰੋ, ਤੁਸੀਂ ਆਪ ਸਮਝ ਲਵੋ। ਇਹ ਭੜਾਕਾ ਪਾਓ ਤਾਂ ਹੀ ਗੱਲ ਬਣਨੀ ਹੈ। ..(ਹਾਸਾ)... ਦਰਬਾਰ ਸਾਹਿਬ ਨਾਲ ਵੀ ਇਨ੍ਹਾਂ ਦਾ ਟਕਰਾਓ ਹੈ, ਉਥੇ ਪੁਲਿਸ ਭੇਜੀ। ਸਪੀਕਰ ਸਾਹਿਬ, ਜੇ ਇਨ੍ਹਾਂ ਦੀ ਦੋਸਤੀ ਹੈ ਤਾਂ ਵਿਜੀਲੈਂਸ ਵਾਲਿਆਂ ਨਾਲ ਹੈ। ਵਿਜੀਲੈਂਸ ਸਟਾਫ਼ ਦਾ ਬੰਦਾ ਮੈਨੂੰ ਕਹਿੰਦਾ ਕਿ ਸਾਨੂੰ ਤਾਂ ਵਿਸਕੀ ਆਫਰ ਕਰਦਾ ਹੈ, ਤੁਸੀਂ ਚਾਹ ਵੀ ਨਹੀਂ ਪਿਆਉਂਦੇ ਸੀ। ਮੈਂ ਕਿਹਾ ਮੈਂ ਕੀ ਕਰਾਂ। ਅਕਾਲੀ ਪਾਰਟੀ ਦਾ ਬੰਦਾ ਹਾਂ, ਨਾ ਪੀਂਦਾ ਹਾਂ ਨਾ ਪਿਆਉਂਦਾ ਹਾਂ। ਮੈਂ ਤਾਂ ਚਾਹ ਵੀ ਮਸਾਂ ਪਿਆਉਂਦਾ ਹਾਂ। ਇਨ੍ਹਾਂ ਦੀ ਵਿਜੀਲੈਂਸ ਨਾਲ ਬਣਦੀ ਹੈ, ਹੋਰ ਕਿਸੇ ਨਾਲ ਨਹੀਂ ਬਣਦੀ। ਉਥੇ ਵੀ ਜੇ ਇਮਾਨਦਾਰ ਬੰਦਾ, ਭਟਨਾਗਰ ਸਾਹਿਬ ਵਰਗਾ ਆ ਗਿਆ ਤਾਂ, ਸਪੀਕਰ ਸਾਹਿਬ, ਉਸ ਨੂੰ ਵੀ ਬਾਹਰ ਕਰ ਦਿੱਤਾ ਕਿਉਂਕਿ ਇਨ੍ਹਾਂ ਦੇ ਆਖੇ ਅਕਾਲੀਆਂ ਨਾਲ ਉਹ ਕੁਝ ਨਹੀਂ ਕਰਦਾ ਸੀ ਜਿਸ ਤਰ੍ਹਾਂ ਇਹ ਚਾਹੁੰਦੇ ਸਨ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਇਹ ਦੋ ਨੰਬਰ ਦੀ ਸਰਕਾਰ ਹੈ। ਇਸ ਦੇ ਮੰਤਰੀ ਸਹੁੰ ਹੋਰ ਨਾਮ ਨਾਲ ਚੁੱਕਦੇ ਹਨ ਅਤੇ ਕਰਜ਼ਾ ਹੋਰ ਨਾਮ ਨਾਲ ਲੈਂਦੇ ਹਨ। ਗੁਜਰਾਤ ਜਾਂਦੇ ਹਨ ਤਾਂ ਕਮਰਾ ਹੋਰ ਕਿਸੇ ਦੇ ਨਾਮ ਹੁੰਦਾ ਹੈ ਅਤੇ ਰਹਿੰਦਾ ਹੋਰ ਕੋਈ ਹੈ। (ਆਪੋਜੀਸ਼ਨ ਵੱਲੋਂ ਥੰਪਿੰਗ) ਪੰਚਕੂਲੇ ਜੇ ਉਹ ਜਾਂਦੇ ਹਨ ਤਾਂ ਉਥੇ ਹੋਰ ਨਾਮ ਅਤੇ ਥਾਣੇ ਹੋਰ ਨਾਮ ਦੱਸਦੇ ਹਨ। ਜੇ ਸਕਾਟਲੈਂਡ ਯਾਰਡ ਜਾਣਾ ਹੋਵੇ ਤਾਂ ਵਾਸ਼ਿੰਗਟਨ ਦਾ ਪ੍ਰੋਗਰਾਮ ਬਣਾਉਂਦੇ ਹਨ ਅਤੇ ਵਾਸ਼ਿੰਗਟਨ ਜਾਂਦੇ ਨਹੀਂ, ਸਕਾਟਲੈਂਡ ਯਾਰਡ ਚਲੇ ਜਾਂਦੇ ਹਨ। ਇਸ ਕਰਕੇ ਮੈਂ ਮੁੱਖ ਮੰਤਰੀ ਸਾਹਿਬ ਤੋਂ ... (ਘੰਟੀ) .... ਸਪੀਕਰ ਸਾਹਿਬ, ਥੋੜ੍ਹਾ ਟਾਈਮ ਹੋਰ ਦੇ ਦਿਓ, ਨਹੀਂ ਤਾਂ ਬੈਠ ਜਾਂਦਾ ਹਾਂ।

**ਮਾਨਯੋਗ ਸਪੀਕਰ :** ਤਿੰਨ ਕੁ ਮਿੰਟ ਲੈ ਲਵੋ।

**Sardar Parkash Singh Badal :** Thank you.

## PERSONAL EXPLANATION BY MINISTER OF STATE, REMOVAL OF GRIVANCES AND PENSION AND CO-OPERATION

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ (ਡਾਕਟਰ ਰਮੇਸ਼ ਦੱਤ) :** ਸਪੀਕਰ ਸਾਹਿਬ, ਮੈਂ ਪਰਸਨਲ ਕਲੈਰੀਫਿਕੇਸ਼ਨ ਤੇ ਬੋਲਣਾ ਚਾਹੁੰਦਾ ਹਾਂ......

**ਮਾਨਯੋਗ ਸਪੀਕਰ :** ਹਾਂ ਜੀ, ਬੋਲੋ।

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ** : ਧੰਨਵਾਦ ਸਪੀਕਰ ਸਾਹਿਬ।

(ਇਕ ਆਵਾਜ਼: ਚੋਰ ਦੀ ਦਾੜ੍ਹੀ ਵਿੱਚ ਤਿਨਕਾ।) ..... ਵਿਘਨ...

ਕੋਈ ਗੱਲ ਨਹੀਂ, ਚੋਰ ਕੌਣ ਹੈ ਸਾਧ ਕੌਣ ਹੈ ਪਤਾ ਲੱਗੇਗਾ .. (ਵਿਘਨ).. ਸਪੀਕਰ ਸਾਹਿਬ, ਬਾਦਲ ਸਾਹਿਬ ਇੱਕ ਘੰਟਾ ਬੋਲੇ ਹਨ ਔਰ ਕੋਈ ਨਹੀਂ ਬੋਲਿਆ, ਮੈਂ ਪੰਜ-ਚਾਰ ਮਿੰਟ ਬੋਲਣਾ ਹੈ। ਇਨ੍ਹਾਂ ਬੰਦਿਆਂ ਨੂੰ ਕਹੋ ਕਿ ਗੱਲ ਸੁਣਨ ਅਤੇ ਉਸ ਤੋਂ ਬਾਅਦ ਜੋ ਮਰਜੀ ਕਹਿ ਲੈਣ। .. (ਵਿਘਨ)... ਮੈਂ ਆਪਣੀ ਗੱਲ ਕਹਿਣ ਲਈ ਖੜ੍ਹਾ ਹੋਇਆ ਹਾਂ। ਇਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਇੱਕ-ਦੋ ਜਗ੍ਹਾ ਨਾਮ ਲੈ ਕੇ ਔਰ ਇੱਕ-ਦੋ ਜਗ੍ਹਾ ਇਨਡਾਇਰੈਕਟ ਲਾ ਕੇ ਆਪਣੀ ਗੱਲ ਰਾਹੀਂ ਮੇਰੇ ਤੇ ਸਿੱਧਾ ਵਾਰ ਕੀਤਾ ਹੈ। ਇੱਕ ਇਨ੍ਹਾਂ ਨੇ ਗੱਲ ਕਹੀ ਹੈ ਕਿ ਇਥੇ ਦੋ ਮੰਤਰੀ ਹਨ, ਉਨ੍ਹਾਂ ਨੇ ਜਾਅਲੀ ਰਜਿਸਟ੍ਰੇਸ਼ਨ ਦੀਆਂ ਡਿਗਰੀਆਂ ਲਈਆਂ ਹਨ। ਮੈਂ ਸਮਝਦਾ ਸੀ ਕਿ ਬਾਦਲ ਸਾਹਿਬ ਬਹੁਤ ਪੜ੍ਹੇ ਲਿਖੇ ਹਨ। ਉਹ ਤਿੰਨ ਵਾਰ ਮੁੱਖ ਮੰਤਰੀ ਬਣੇ ਹਨ। ਮੇਰੀ ਜਿਹੜੀ ਆਰ.ਐਮ.ਪੀ. ਦੀ ਡਿਗਰੀ ਹੈ .....(ਆਪੋਜੀਸ਼ਨ ਵੱਲੋਂ ਵਿਘਨ)........

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਕੰਟਰੋਲ ਕਰੋ। ਜਦੋਂ ਬਾਦਲ ਸਾਹਿਬ ਬੋਲੇ ਹਨ ਤਾਂ ਕਿਸੇ ਨੇ ਕਿੰਤੂ ਪ੍ਰੰਤੂ ਨਹੀਂ ਕੀਤਾ। ਇਨ੍ਹਾਂ ਨੂੰ ਗੱਲ ਸੁਣਨੀ ਚਾਹੀਦੀ ਹੈ।

**Mr. Speaker :** Kindly hear.

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ** : ਮੇਰੀ ਜਿਹੜੀ ਆਰ.ਐਮ.ਪੀ. ਦੀ ਰਜਿਸਟਰੇਸ਼ਨ ਹੈ, ਉਹ ਮਈ, 1976 ਵਿੱਚ ਹੋਈ ਹੈ। ਮੇਰੀ ਡੇਟ ਆਫ਼ ਬਰਥ 19 ਜਨਵਰੀ, 1941 ਦੀ ਹੈ। ਮੇਰੇ ਫਾਦਰ 1937 ਦੇ ਦਿਵਿਆ ਕਾਲਜ, ਦਿੱਲੀ ਤੋਂ ਕੁਆਲੀਫ਼ਾਈਡ ਹਕੀਮ ਹਨ ਮੇਰੀ ਰਜਿਸਟਰੇਸ਼ਨ ਨਹੀਂ, ਲੱਖਾਂ ਆਦਮੀਆਂ ਦੀ ਹੋਈ ਹੈ। ਮੈਂ 1976 ਵਿੱਚ ਬੀ.ਜੇ.ਪੀ. ਦੀ ਟਿਕਟ ਤੇ ਇਲੈਕਸ਼ਨ ਲੜਿਆ ਹਾਂ। ਫਿਰ 1991 ਵਿੱਚ ਲੜਿਆ ਹਾਂ, ਫਿਰ 1992 ਵਿੱਚ ਲੜਿਆ ਹਾਂ.....(ਵਿਘਨ)..... ਮੇਰੀ ਰਜਿਸਟਰੇਸ਼ਨ ਦੇ ਬਾਰੇ ਜਿਹੜਾ ਰੌਲਾ ਪਿਆ ਹੈ, ਉਹ ਇਨ੍ਹਾਂ ਦੇ ਸਾਬਕਾ ਸਾਥੀ ਮਦਨ ਮੋਹਨ ਮਿੱਤਲ, ਜਿਹੜਾ ਕਿ ਆਪਣੇ ਡਰਾਈਵਰਾਂ ਦੇ ਜਾਅਲੀ ਸਰਟੀਫਿਕੇਟ ਬਣਾ ਰਿਹਾ ਹੈ....(ਵਿਘਨ)..... ਪੁਆਇੰਟ ਆਫ਼ ਆਰਡਰ ਬਾਅਦ ਵਿੱਚ ਕਰ ਲੈਣਾ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਤੇ ਕਿਰਤ ਤੇ ਰੁਜ਼ਗਾਰ ਮੰਤਰੀ** : ਸਪੀਕਰ ਸਾਹਿਬ, ਜਦੋਂ ਬਾਦਲ ਸਾਹਿਬ ਇੱਕ ਘੰਟਾ ਬੋਲੇ ਹਨ ਤਾਂ ਅਸੀਂ ਉਨ੍ਹਾਂ ਨੂੰ ਚੁੱਪ ਹੋ ਕੇ ਸੁਣਿਆ ਹੈ। ਹੁਣ ਉਨ੍ਹਾਂ ਨੇ ਇਨ੍ਹਾਂ ਦਾ ਨਾਮ ਲਿਆ ਹੈ। ਇਸ ਲਈ ਉਹ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਖੜ੍ਹੇ ਹੋਏ ਹਨ, ਉਨ੍ਹਾਂ ਨੂੰ ਆਪਣੀ ਪਰਸਨਲ ਐਕਸਪਲੇਨੇਸ਼ਨ ਦੇਣ ਦਿਉ।

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ** : ਮੇਰੇ ਸਰਟੀਫਿਕੇਟਾਂ ਦੇ ਬਾਰੇ ਬਾਦਲ ਸਾਹਿਬ ਜੋ ਬੜੇ ਭੋਲੇ ਭਾਲੇ ਹੋ ਕੇ ਬੋਲੇ ਹਨ ਔਰ ਕਿਹਾ ਕਿ ਅਸੀਂ ਕੋਈ ਹੱਥ ਨਹੀਂ ਪਾਇਆ ਪਰ ਇਨ੍ਹਾਂ ਨੇ ਆਪਣੇ ਰਾਜ ਦੇ ਵਿਚ ਵਿਜੀਲੈਂਸ ਦੁਆਰਾ ਮੇਰੇ ਖਿਲਾਫ ਕੇਸ ਦਰਜ ਕਰਵਾਇਆ। ਜਦੋਂ ਮੈਨੂੰ ਹਾਈ ਕੋਰਟ

ਵਿਚੋਂ ਐਂਟੀਸਪੇਟਰੀ ਬੇਲ ਮਿਲੀ ਤਾਂ ਇਨ੍ਹਾਂ ਨੇ ਕਿਹਾ ਕਿ ਕੋਈ ਕੇਸ ਰਜਿਸਟਰ ਨਹੀਂ ਹੋਇਆ ਉਸ ਤੋਂ ਬਾਅਦ ਇਥੋਂ ਦੇ ਇੱਕ ਮੰਤਰੀ ਨੇ ਹਾਈ ਕੋਰਟ ਵਿਚ ਕੇਸ ਪਾਇਆ ਹੈ, ਇਨ੍ਹਾਂ ਦੇ ਇਕ ਕਿਰਾਏਦਾਰ ਨੇ ਕੇਸ ਸੁਪਰੀਮ ਕੋਰਟ ਵਿਚ ਪਾਇਆ ਹੈ। ਇਹ ਪਹਿਲੀ ਵਾਰੀ ਹੀ ਗੱਲ ਨਹੀਂ ਹੋਈ। ਮੈਂ ਇਨ੍ਹਾਂ ਨੂੰ ਡਿਗਰੀ ਔਰ ਆਰ.ਐਮ.ਪੀ. ਦੇ ਵਿੱਚ ਫਰਕ ਸਮਝਾ ਦਿੰਦਾ ਹਾਂ। ਇਹ ਡਿਗਰੀ ਕੋਈ ਐਮ.ਬੀ.ਬੀ.ਐਸ. ਜਾਂ ਜੀ.ਐਮ.ਐਸ. ਦੀ ਡਿਗਰੀ ਨਹੀਂ। ਇਸ ਤਰ੍ਹਾਂ ਦੀਆਂ ਆਰ.ਐਮ.ਪੀ. ਦੀਆਂ ਡਿਗਰੀਆਂ ਬਾਹਰਲੀਆਂ ਸਟੇਟਾਂ ਵਿੱਚੋਂ ਰਜਿਸਟਰ ਕਰਵਾ ਕੇ ਬਹੁਤ ਵਿਅਕਤੀ ਕੰਮ ਕਰ ਰਹੇ ਹਨ। ਪਰ ਇਨ੍ਹਾਂ ਨੂੰ ਸਿਰਫ਼ ਰਮੇਸ਼ ਦੱਤ ਸ਼ਰਮਾ ਹੀ ਨਜ਼ਰ ਆਇਆ ਹੈ। ਇਹ ਮੈਂ ਇਥੇ ਰਿਕਾਰਡ ਤੇ ਕਹਿਣਾ ਚਾਹੁੰਦਾ ਹਾਂ, ਕਿ ਇਹ ਕੇਸ ਦੋਹਾਂ ਜਗ੍ਹਾ ਦੇ ਉੱਤੇ ਚਲ ਰਿਹਾ ਹੈ। ਜੇਕਰ ਇਹ ਸਾਬਤ ਹੋ ਗਿਆ ਕਿ ਮੇਰਾ ਸਰਟੀਫਿਕੇਟ ਜਾਅਲੀ ਹੈ ਤਾਂ ਮੈ ਰਿਜ਼ਾਈਨ ਦੇ ਦੇਵਾਂਗਾ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ। ਬੈਠੋ।

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ :** ਮੇਰੇ ਤੇ ਰੋਜ਼ ਬਾਦਲ ਸਾਹਿਬ ਐਲੀਗੇਸ਼ਨ ਲਾਈ ਜਾਂਦੇ ਹਨ ਜੇਕਰ ਮੇਰਾ ਸਰਟੀਫਿਕੇਟ ਠੀਕ ਸਾਬਤ ਹੋ ਗਿਆ ਤਾਂ ਇਨ੍ਹਾਂ ਦਾ ਇਖਲਾਕ ਬਣਦਾ ਹੈ ਕਿ ਇਹ ਵੀ ਰੀਜ਼ਾਈਨ ਦੇਣ। ਇਸੇ ਤਰ੍ਹਾਂ ਇਨ੍ਹਾਂ ਨੇ ਕੋਈ ਕੰਵਲਜੀਤ ਸਿੰਘ ਤੋਂ ਐਫੀਡੇਵਿਟ ਦਿਵਾ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮਈ, 1993 ਦਾ ਇਹ ਐਫੀਡੇਵਿਟ ਹੈ ਔਰ ਮੈਂ ਉਦੋਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਦੇ ਤੌਰ ਤੇ ਉਧਰ ਵਾਲੇ ਬੈਚਾਂ ਤੇ ਬੈਠਦਾ ਸੀ । ਇਹ ਕੇਸ ਐਸ.ਐਸ.ਪੀ. ਖਟੜਾ ਸਾਹਿਬ ਨੇ ਦਰਜ ਕੀਤਾ ਸੀ, ਜਿਸ ਨੂੰ ਬਾਅਦ ਵਿੱਚ ਟੌਹੜਾ ਸਾਹਿਬ ਦੇ ਕਾਰਨ ਲਾਈਨ ਦੇ ਵਿਚ ਲਗਾ ਦਿੱਤਾ ਸੀ। ਅਸੀਂ ਉਸ ਦੇ ਖਿਲਾਫ਼ ਹਿਊਮਨ ਰਾਈਟਸ ਕਮਿਸ਼ਨ ਦੇ ਕੋਲ ਜ਼ਮੀਨ ਦੇ ਨਜ਼ਾਇਜ਼ ਕਬਜ਼ੇ ਕਰਨ ਬਾਰੇ ਗਏ ਸੀ। ਮੈਂ ਉਦੋਂ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੂੰ ਨਾਲ ਲੈ ਕੇ ਗਿਆ ਸੀ ਔਰ ਫਿਰ ਇਹ ਕੇਸ ਸੀ.ਬੀ.ਆਈ. ਨੂੰ ਦੇਣ ਦਾ ਫੈਸਲਾ ਕੀਤਾ ਸੀ। ਉਸ ਵੇਲੇ ਕੰਵਲਜੀਤ ਨੂੰ ਲਿਆ ਕੇ ਉਸੇ ਦਿਨ ਐਫੀਡੇਵਿਟ ਲਿਆ ਹੈ ਔਰ ਕੇਸ ਰਜਿਸਟਰ ਕੀਤਾ ਤੇ ਬਾਅਦ ਵਿਚ ਉਹ ਸਾਫ ਮੁਕਰਿਆ ਹੈ...(ਵਿਘਨ).....

**ਮਾਨਯੋਗ ਸਪੀਕਰ :** ਸ਼ਰਮਾ ਜੀ, ਤੁਹਾਡੀ ਕਾਫ਼ੀ ਸਾਰੀ ਐਕਸਪਲੇਨੇਸ਼ਨ ਆ ਚੁੱਕੀ ਹੈ। ਤੁਸੀਂ ਬੈਠੋ।

**ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ :** ਤੀਸਰਾ ਇਹ ਕਹਿੰਦੇ ਹਨ ਕਿ ਮੈਂ ਵਕਫ ਬੋਰਡ ਦੀ ਜ਼ਮੀਨ ਦੱਬੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਅਦਾਲਤ ਦੀ ਕਾਪੀ ਹੈ। ਇਹ ਕੇਸ ਮਿਤੀ 21 ਜੂਨ, 1991 ਨੂੰ ਅਨੰਦਪੁਰ ਸਾਹਿਬ ਵਿਖੇ ਰਜਿਸਟਰ ਹੋਇਆ ਸੀ ਔਰ ਮਿਤੀ 9 ਅਗਸਤ, 1995 ਨੂੰ ਇਸ ਦਾ ਫੈਸਲਾ ਹੋਇਆ। ਉਸ ਫੈਸਲੇ ਸਬੰਧੀ ਮਾਨਯੋਗ ਜੱਜ ਸਾਹਿਬ ਦੀ ਕਾਪੀ ਮੇਰੇ ਕੋਲ ਹੈ। ਉਸ ਦੇ ਵਿੱਚ ਰਮੇਸ਼ ਔਰ ਦੱਤ ਦਾ ਰੌਲਾ ਸੀ। ਉਸ ਸਬੰਧੀ ਮੈਂ ਪੈਰ੍ਹਾ 10 ਦੀ ਸਟੇਟਮੈਂਟ ਟੇਬਲ ਤੇ ਰਖਦਾ ਹਾਂ। ਉਹ ਅਨੰਤ ਰਾਮ ਤੇ ਰਾਮ ਨਾਥ ਦਾ ਕੇਸ ਸੀ ਜੋ ਕਿ ਠੀਕ ਨਿਕਲਿਆ ਸੀ। ਫਿਰ ਵਕਫ ਬੋਰਡ ਵਲੋਂ ਜੋ ਕਰਜ਼ਾ ਲਿਆ ਸੀ ਉਹ ਵਾਪਸ ਕਰ ਦਿੱਤਾ ਹੈ। ਵਕਫ ਬੋਰਡ ਨੂੰ ਇਸ ਬਾਰੇ ਕੋਈ ਤਕਲੀਫ ਨਹੀਂ ਹੈ ਤਾਂ ਬਾਦਲ ਸਾਹਿਬ ਨੂੰ ਇਸ ਦੀ ਕੀ ਤਕਲੀਫ ਹੈ। ਇਸ ਦਾ ਸਾਲ 1995 ਵਿਚ ਫੈਸਲਾ ਹੋਇਆ ਹੈ ਤੇ ਨਾ ਹੀ ਇਸ ਦੇ ਖਿਲਾਫ਼

**[ ਸ਼ਿਕਾਇਤ ਨਿਵਾਰਣ ਅਤੇ ਪੰਜਾਬ ਸਰਕਾਰ ਪੈਨਸ਼ਨਰਾਂ ਦੀ ਭਲਾਈ ਮਾਮਲੇ ਅਤੇ ਸਹਿਕਾਰਤਾ ਰਾਜ ਮੰਤਰੀ ]**

ਕੋਈ ਅਪੀਲ ਹੈ.....(ਵਿਘਨ)..... ਇਨ੍ਹਾਂ ਨੇ ਸਾਡੇ ਖਿਲਾਫ਼ ਦੋ ਵਾਰੀ ਕੇਸ ਦਰਜ ਕਰਾਇਆ। ਮੇਰੇ ਟੱਬਰ ਦੇ ਖਿਲਾਫ ਕਰਾਇਆ ਔਰ ਮੇਰੇ ਮੁੰਡੇ ਦੇ ਪੰਜਾਲੀਆਂ ਪਾਈਆਂ ਗਈਆਂ। ਇਹ ਅੱਜ ਮੈਨੂੰ ਧਮਕੀਆਂ ਦੇ ਰਹੇ ਹਨ ..(ਵਿਘਨ).....(ਸ਼ੋਰ)..... ਅਸੀਂ ਪਹਿਲਾਂ ਇਨ੍ਹਾਂ ਨੂੰ ਦੇਖਿਆ ਹੈ। ਇਹ ਹੁਣ ਵੀ ਮੈਦਾਨ ਵਿੱਚ ਆ ਜਾਣ ਤਾਂ ਵੇਖ ਲਵਾਂਗੇ। ਇਹ ਇਲੈਕਸ਼ਨ ਦੇ ਵਿਚ ਆ ਜਾਣ ਤਾਂ ਵੇਖ ਲਵਾਂਗੇ। ਇਹ ਆਪਣੇ ਆਪ ਨੂੰ ਲੋਕਾਂ ਦੇ ਵਿਚ ਬੜੇ ਪਾਪੂਲਰ ਸਮਝਦੇ ਹਨ।

## ADJOURNMENT MOTION (*Resumption*)

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਸੀ.ਐਮ. ਸਾਹਿਬ ਖੜ੍ਹੇ ਹਨ। ਉਨ੍ਹਾਂ ਨੇ ਬੋਲਣਾ ਹੈ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਸਾਨੂੰ ਵੀ ਇਸ ਮੁੱਦੇ ਤੇ ਆਪਣੀ ਪਾਰਟੀ ਵਲੋਂ ਬੋਲਣ ਲਈ ਸਮਾਂ ਦਿਉ।

**ਮਾਨਯੋਗ ਸਪੀਕਰ** : ਅੱਜ ਇਸ ਮੁੱਦੇ ਉਤੇ ਦੋ ਘੰਟੇ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਸੀ ਜਿਸ ਦੇ ਵਿਚੋਂ ਬਾਦਲ ਸਾਹਿਬ ਇੱਕ ਘੰਟੇ ਤੋਂ ਉਪਰ ਸਮਾਂ ਲੈ ਚੁੱਕੇ ਹਨ। ਹੁਣ ਸੀ.ਐਮ. ਸਾਹਿਬ ਬੋਲਣਗੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਨਹੀਂ ਜੀ, ਸਾਨੂੰ ਸਾਡੀ ਪਾਰਟੀ ਵਲੋਂ ਬੋਲਣ ਦਾ ਮੌਕਾ ਦਿਉ।

**ਮਾਨਯੋਗ ਸਪੀਕਰ** : ਤੁਸੀਂ ਵੀ ਤਾਂ ਉਨ੍ਹਾਂ ਦੇ ਵਿੱਚ ਹੀ ਆ ਗਏ ਹੋ। ਹੁਣ ਸੀ.ਐਮ. ਸਾਹਿਬ ਬੋਲਣਗੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਫਿਰ ਅਸੀਂ ਬਾਹਰ ਚਲੇ ਜਾਈਏ..

**ਮਾਨਯੋਗ ਸਪੀਕਰ** : ਪਹਿਲਾਂ ਹੀ ਇੱਕ ਘੰਟੇ ਤੋਂ ਜ਼ਿਆਦਾ ਸਮਾਂ ਬਾਦਲ ਸਾਹਿਬ ਨੇ ਲਿਆ ਹੈ। ਸੀ.ਐਮ. ਸਾਹਿਬ ਖੜ੍ਹੇ ਹਨ, ਉਨ੍ਹਾਂ ਨੇ ਆਪਣਾ ਜਵਾਬ ਦੇਣਾ ਹੈ।

Now the remaining time is for the Treasury benches.

(ਇਸ ਸਮੇਂ ਹਾਊਸ ਵਿਚ ਸ਼ੋਰ ਪੈ ਰਿਹਾ ਸੀ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮੁੱਖ ਮੰਤਰੀ** : ਸਪੀਕਰ ਸਾਹਿਬ,...........

(ਇਸ ਸਮੇਂ ਸਾਰੇ ਆਪੋਜੀਸ਼ਨ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਬਹੁਤ ਸ਼ੋਰ ਪੈ ਰਿਹਾ ਸੀ।)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਨੂੰ ਸੁਨਣਾ ਨਹੀਂ ਇਸ ਕਰਕੇ ਸਾਰੇ ਖੜ੍ਹੇ ਹੋ ਗਏ। (ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਤਿਕਸ਼ਨ ਸੂਦ ਤੇ ਸ਼੍ਰੀ ਅਵਿਨਾਸ਼

ਰਾਏ ਖੰਨਾ ਵੈਲ ਆਫ਼ ਦਿ ਹਾਊਸ ਵਿਚ ਆ ਗਏ ਅਤੇ ਉਚੀ-ਉਚੀ * * ਨਾਅਰੇ ਲਗਾ ਰਹੇ ਸਨ।)

**Shri Avinash Rai Khanna :** We want to convey our feelings.

**ਮਾਨਯੋਗ ਸਪੀਕਰ :** ਸਲੋਗਨ ਰਿਕਾਰਡ ਨਹੀਂ ਕਰਨੇ।...... ਤੁਸੀਂ ਸੁਨਣਾ ਨਹੀਂ ਚਾਹੁੰਦੇ ਐਸਾ ਨਜ਼ਰ ਆਉਂਦਾ ਹੈ। ਇਕ ਘੰਟਾ ਖ਼ਤਮ ਹੋ ਗਿਆ ਹੈ। ਇਕ ਘੰਟਾ ਹੋਰ ਰਹਿ ਗਿਆ ਹੈ। ਸੀ. ਐਮ. ਸਾਹਿਬ ਬੋਲਣਗੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਅਸੀਂ 10 ਮਿੰਟ ਮੰਗ ਰਹੇ ਹਾਂ। ਸਾਡੀ ਅਲੱਗ ਪਾਰਟੀ ਹੈ। ਤੁਸੀਂ ਸਾਡਾ ਟਾਈਮ ਦਿਓ ਜੀ।

**ਸ਼੍ਰੀ ਤਿਕਸ਼ਨ ਸੂਦ :** ਤੁਸੀਂ ਟਾਈਮ ਨਾ ਖਰਾਬ ਕਰੋ। 10 ਮਿੰਟ ਦੇ ਦਿਓ।

**ਮਾਨਯੋਗ ਸਪੀਕਰ :** ਬਾਦਲ ਸਾਹਿਬ ਖੜ੍ਹੇ ਹੋ ਗਏ ਸਨ, ਉਨ੍ਹਾਂ ਨੇ ਤੁਹਾਡੀ ਪਾਰਟੀ ਦਾ ਟਾਈਮ ਲੈ ਲਿਆ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਅਸੀਂ ਬੀ.ਜੇ.ਪੀ. ਵਾਲੇ ਸੈਪਰੇਟ ਹਾਂ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਕ ਇਕੱਲਾ ਮੈਂਬਰ ਸੁੱਚਾ ਸਿੰਘ ਛੋਟੇਪੁਰ ਹੈ ਉਸ ਨੂੰ ਤਾਂ ਟਾਈਮ ਇਕੱਲੇ ਨੂੰ ਦਿਤਾ ਜਾਂਦਾ ਹੈ ਤੇ ਬਾਕੀ ਅਕਾਲੀ ਦਲ ਤੇ ਬੀ.ਜੇ.ਪੀ. ਨੂੰ ਇਕੱਠਾ ਟਾਈਮ ਦਿੱਤਾ ਜਾਂਦਾ ਹੈ, ਜਿਹੜੀ ਕਿ ਹਿੰਦੁਸਤਾਨ ਦੀ ਪਾਰਟੀ ਹੈ।

**ਮਾਨਯੋਗ ਸਪੀਕਰ :** ਚਲੋ 5-5 ਮਿੰਟ ਬੋਲ ਲੈਣਾ। ਸੀ.ਐਮ. ਸਾਹਿਬ ਤੁਸੀਂ ਬੈਠੋ। ਪੰਜ ਮਿੰਟ ਇਨ੍ਹਾਂ ਨੂੰ ਬੋਲ ਲੈਣ ਦਿਓ। ਤਿਕਸ਼ਨ ਸੂਦ ਲਾਸਟ ਵਿਚ ਬੋਲਣਗੇ ਅਤੇ ਤੁਸੀਂ (ਸ਼੍ਰੀ ਅਵਿਨਾਸ਼ ਰਾਏ ਖੰਨਾ) ਪੰਜ ਮਿੰਟ ਵਿਚ ਸਪੀਚ ਖ਼ਤਮ ਕਰ ਦੇਣਾ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** 10 ਮਿੰਟ ਜੀ।

**ਮਾਨਯੋਗ ਸਪੀਕਰ :** ਇੰਨਾ ਹੀ ਇੱਧਰ ਵਧੇਗਾ।

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ):** ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਹਿੰਦੁਸਤਾਨ ਵਿਚ ਇਕ ਬਹੁਤ ਹੀ ਅਹਿਮ ਸਵਾਲ ਤੇ ਬਹਿਸ ਹੋ ਰਹੀ ਹੈ ਤੇ ਉਹ ਹੈ ਲਾਅ ਐਂਡ ਆਰਡਰ ਦੀ ਹਾਲਤ ਅਤੇ ਐਜੂਕੇਸ਼ਨ ਦੀ ਹਾਲਤ। ਜੇ ਅਸੀਂ ਲਾਅ ਐਂਡ ਆਰਡਰ ਦੀ ਗੱਲ ਕਰੀਏ ਤਾਂ ਇਸ ਸਰਕਾਰ ਤੋਂ ਲੋਕਾਂ ਦਾ ਵਿਸ਼ਵਾਸ ਉਠ ਗਿਆ ਹੈ। ਕੋਈ ਸਮਾਂ ਸੀ ਜਦੋਂ ਰਾਜਾ ਰਾਤ ਨੂੰ ਉੱਠ ਕੇ ਇਹ ਦੇਖਣ ਲਈ ਜਾਂਦਾ ਸੀ ਕਿ ਕੋਈ ਦੁਖੀ ਤਾਂ ਨਹੀਂ। ਲੇਕਿਨ ਅੱਜ ਰਾਜੇ ਸੌਂ ਰਹੇ ਹਨ ਤੇ ਲੋਕ ਪਿੰਡਾਂ ਵਿਚ ਪਹਿਰੇ ਦੇ ਕੇ ਆਪਣੀ ਸੁਰੱਖਿਆ ਕਰ ਰਹੇ ਹਨ। (ਥੰਪਿੰਗ) ਮਾਨਯੋਗ ਸਪੀਕਰ ਸਾਹਿਬ, ਇਕ ਖਬਰ ਆਈ ਕਿ ਇਕ ਐਸ.ਐਸ.ਪੀ. ਦੀ ਘੜੀ ਗਵਾਚ ਗਈ ਉਸ ਨੇ ਐਸ.ਐਚ.ਓ. ਨੂੰ ਫੋਨ ਕੀਤਾ ਕਿ ਮੇਰੀ ਘੜੀ ਲੱਭੀ ਜਾਵੇ। ਸਿਕਿਓਰਟੀ ਵਾਲਿਆਂ ਨੂੰ ਬੁਲਾ ਕੇ ਡਿਊਟੀ ਲਗਾ ਦਿਤੀ ਗਈ। ਉਹ ਲੱਗੇ ਕੁੱਟਣ। ਥੋੜ੍ਹੀ ਦੇਰ ਬਾਅਦ ਫੋਨ ਗਿਆ ਕਿ ਘੜੀ ਬਾਥਰੂਮ ਵਿਚੋਂ ਮਿਲ ਗਈ। ਉਹ ਕਹਿੰਦੇ ਕਿ ਪੰਜ ਬੰਦੇ ਮਾਰੇ ਗਏ ਕਿ ਤੁਸੀਂ ਘੜੀ ਚੋਰੀ ਕੀਤੀ ਹੈ। ਉਹੀ ਗੱਲ ਸੰਗਰੂਰ ਵਿਚ ਹੋਈ। ਇਕ ਮਰਡਰ

---

** **Not recorded as ordered by the Chair

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਬਾਰੇ ਅੱਠ ਬੰਦਿਆਂ ਤੇ ਕੇਸ ਰਜਿਸਟਰ ਹੋਇਆ। ਅੱਠ ਬੰਦੇ ਉਹ ਜੇਲ੍ਹ ਵਿਚ ਹਨ। ਜਿਸ ਦਾ ਮਰਡਰ ਹੋਇਆ ਉਹ ਬੰਦਾ ਅਦਾਲਤ ਵਿਚ ਪੇਸ਼ ਹੋ ਗਿਆ ਤੇ ਕਹਿੰਦਾ ਮੇਰਾ ਮਰਡਰ ਨਹੀਂ ਹੋਇਆ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਪੁਲਿਸ ਦੇ ਬਿਆਨਾਂ ਵਿਚ ਲਿਖਿਆ ਹੋਇਆ ਹੈ ਕਿ ਉਨ੍ਹਾਂ ਬੰਦਿਆਂ ਨੇ ਖੂਨ ਕਰਨਾ ਮੰਨਿਆ ਹੈ। ਇਸ ਸਥਿਤੀ ਵਿਚ ਪੰਜਾਬ ਦੇ ਲੋਕ ਜੀ ਰਹੇ ਹਨ। ਮਾਨਯੋਗ ਮੁੱਖ ਮੰਤਰੀ ਜੀ ਨੇ ਇਕ ਸਵਾਲ ਦਾ ਜਵਾਬ ਦਿੰਦੇ ਹੋਏ ਇਹ ਗੱਲ ਕਹੀ ਕਿ ਅਸੀਂ ਇਨਵੇਸਟੀਗੇਸ਼ਨ ਨੂੰ ਚਾਰ ਮਹੀਨਿਆਂ ਵਿਚ ਪੂਰੀ ਕਰ ਰਹੇ ਹਾਂ। ਸੀ.ਆਰ.ਪੀ.ਸੀ. ਦੇ ਸੈਕਸ਼ਨ 167, ਜਿਸ ਅੰਦਰ ਪੁਲਿਸ ਨੇ ਚਲਾਨ ਦੋ ਮਹੀਨਿਆਂ ਦੇ ਅੰਦਰ ਪੇਸ਼ ਕਰਨਾ ਹੁੰਦਾ ਹੈ ਜੇ ਪੁਲਿਸ ਚਲਾਨ ਪੇਸ਼ ਨਾ ਕਰੇ ਤਾਂ ਉਸ ਮੁਲਜ਼ਿਮ ਦੀ ਜਮਾਨਤ ਹੋ ਜਾਂਦੀ ਹੈ। ਅੱਜ ਇਹ ਚਾਹੁੰਦੇ ਹਨ ਕਿ ਚਾਰ ਮਹੀਨੇ ਲੰਘ ਜਾਣ ਤੇ ਮੁਲਜ਼ਿਮ ਨੂੰ ਜਮਾਨਤ ਮਿਲ ਜਾਵੇ। ਅੱਜ ਬਹੁਤ ਗਲਤ ਮੈਸਿਜ਼ ਹਾਊਸ ਵਿਚੋਂ ਜਾ ਰਿਹਾ ਹੈ ਕਿ 4-4 ਮਹੀਨੇ ਚਲਾਨ ਨਹੀਂ ਦੇਣਾ। ਹੁਣ ਤੁਸੀਂ ਦੇਖ ਲਵੋ ਕਿ ਇਹ ਸਰਕਾਰ ਲਾਅ ਐਂਡ ਆਰਡਰ ਉਤੇ ਕਿੰਨੀ ਸੀਰੀਐਸ ਹੈ। ਲਾਅ ਐਂਡ ਆਰਡਰ ਉਤੇ ਪੰਜਾਬ ਕੇਸਰੀ ਵਿਚ ਇਕ ਮਹੀਨੇ ਦੇ ਕੇਸਿਜ ਬਾਰੇ ਡੇਟਵਾਈਜ਼ ਦੇ ਕੇ ਪੰਜਾਬ ਸਰਕਾਰ ਦਾ ਧਿਆਨ ਦੇਣ ਲਈ ਕਿਹਾ ਸੀ ਪਰ ਉਸ ਉਤੇ ਸਰਕਾਰ ਨੇ ਹੁਣ ਤੱਕ ਕੋਈ ਨੋਟਿਸ ਤੱਕ ਨਹੀਂ ਲਿਆ ਜਦਕਿ ਪਹਿਲੇ ਇਕ ਛੋਟੀ ਜਿਹੀ ਅਖਬਾਰ ਵਿਚ ਖਬਰ ਆਉਣ ਤੇ ਵੈਰੀਫੀਕੇਸ਼ਨ ਸ਼ੁਰੂ ਹੋ ਜਾਂਦੀ ਸੀ। ਹੁਣ ਤੱਕ ਸਰਕਾਰ ਦੇ ਖਿਲਾਫ ਕਈ ਆਰਟੀਕਲਜ਼ ਅਤੇ ਟੀ.ਵੀ. ਇੰਟਰਵਿਊਜ਼ ਆ ਚੁੱਕੀਆਂ ਹਨ ਪਰ ਸਰਕਾਰ ਉਤੇ ਹੁਣ ਤੱਕ ਜੂੰ ਵੀ ਨਹੀਂ ਰੀਂਗੀ। ਲਗਦਾ ਹੈ ਕਿ ਇਹ ਸਰਕਾਰ ਮਚਲੀ ਹੋਈ ਫਿਰਦੀ ਹੈ ਜੇਕਰ ਸੁੱਤੀ ਹੁੰਦੀ ਤਾਂ ਅਸੀਂ ਇਨ੍ਹਾ ਨੂੰ ਜਗ੍ਹਾ ਦਿੰਦੇ ਅਤੇ ਅਵਾਜਾਂ ਦਿੰਦੇ ਜਾਗ ਜਾਓ ਪਰ ਇਹ ਸਰਕਾਰ ਮਚਲੀ ਹੋਈ ਫਿਰਦੀ ਹੈ। ਪੰਜਾਬ ਦੇ ਵਿਚ ਜਿਹੜੀ 20 ਅਗਸਤ, 2003 ਨੂੰ ਘਟਨਾ ਹੋਈ ਹੈ, ਉਹ ਇਕ ਮਾੜੀ ਘਟਨਾ ਹੋਈ ਹੈ। ਉਥੇ ਲਾਅ ਐਂਡ ਆਰਡਰ ਦੀ ਪ੍ਰਾਬਲਮ ਸਰਕਾਰ ਵਲੋਂ ਕਰੀਏਟ ਕੀਤੀ ਗਈ। ਇਸ ਨੌਸ਼ਹਿਰਾ ਪੱਤਣ ਦੇ ਪੁੱਲ ਦਾ ਉਦਘਾਟਨ ਕੇਂਦਰੀ ਮੰਤਰੀ ਸ਼੍ਰੀ ਵਿਨੋਦ ਖੰਨਾ ਜੀ ਕਰਨ ਲਈ ਆ ਰਹੇ ਸਨ ਅਤੇ ਉਥੇ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੀ ਰੈਲੀ ਹੋਈ ਜਿਸ ਨੂੰ ਕੇਂਦਰੀ ਮੰਤਰੀ ਵਿਨੋਦ ਖੰਨਾ ਲੀਡ ਕਰ ਰਹੇ ਸਨ। ਪਰ ਸਰਕਾਰ ਨੇ ਉਥੇ ਬੈਰੀਕੇਡ ਲਗਾ ਦਿੱਤੇ ਤਾਂ ਕਿ ਲੋਕ ਉਥੇ ਇਕੱਠੇ ਨਾ ਹੋ ਸਕਣ, ਪਰ ਰੈਲੀ ਹੋਈ ਅਤੇ ਉਨ੍ਹਾਂ ਵਰਕਰਾਂ ਉਤੇ ਸਰਕਾਰ ਵਲੋਂ ਸ਼ਾਂਤਮਈ ਰੈਲੀ ਉਤੇ ਪੁਲਿਸ ਤੋਂ ਲਾਠੀਚਾਰਜ ਕਰਵਾਇਆ ਗਿਆ, ਅੱਥਰੂ ਗੈਸ ਛੱਡੀ ਗਈ, ਰੈਲੀ ਵਿਚ ਲੋਕਾਂ ਦੇ ਸਿਰਾਂ ਉਤੇ ਗੋਲੀਆਂ ਚਲਾਈਆਂ ਗਈਆਂ, ਕਈ ਲੋਕਾਂ ਨੂੰ ਜਖਮੀ ਕੀਤਾ ਗਿਆ। ਇਕ ਜਥੇ ਨੂੰ ਸ਼੍ਰੀ ਤਿਕਸ਼ਨ ਸੂਦ, ਐਮ.ਐਲ.ਏ. ਲੀਡ ਕਰ ਰਹੇ ਸਨ। ਇਨ੍ਹਾਂ ਉਤੇ ਵੀ ਪੁਲਿਸ ਨੇ ਲਾਠੀ ਚਾਰਜ ਕੀਤਾ। ਜੇਕਰ ਸਰਕਾਰ ਇਕ ਐਮ.ਐਲ.ਏ. ਦੇ ਨਾਲ ਇਸ ਤਰ੍ਹਾਂ ਨਾਲ ਬਦਸਲੂਕੀ ਕਰ ਸਕਦੀ ਹੈ ਫੇਰ ਤੁਸੀਂ ਦੇਖੋ ਪਬਲਿਕ ਦੇ ਨਾਲ ਕੀ ਕਰਦੀ ਹੋਵੇਗੀ। ਇਸ ਤੋਂ ਬਾਦ ਪੁਲਿਸ ਨੇ ਉਨ੍ਹਾਂ ਉਤੇ 307 ਦੇ ਕੇਸ ਬਣਾ ਕੇ ਪਰਚੇ ਦਰਜ ਕਰ ਲਏ। ਸਮਝ ਨਹੀਂ ਆਉਂਦੀ ਸਰਕਾਰ ਪਰਚੇ ਦਰਜ ਕਰਕੇ ਕੀ ਰਿਕਾਰਡ ਕਾਇਮ ਕਰਨਾ ਚਾਹੁੰਦੀ ਹੈ। ਕੁਰੱਪਸ਼ਨ ਦੀ ਗੱਲ ਦਸਦਾ ਹਾਂ ਕਿ ਇਨ੍ਹਾਂ ਨੇ 21 ਅਗਸਤ ਨੂੰ ਉਦਘਾਟਨ ਕਰਨ ਲਈ ਕਾਰਡ ਛਾਪੇ। ਉਸ ਵਿਚ ਚੀਫ ਮਨਿਸਟਰ ਸਾਹਿਬ ਅਤੇ ਇਕ ਐਕਸ ਐਮ. ਪੀ. ਦੀ ਫੋਟੋ ਲਗੀ ਹੋਈ ਸੀ ਕਾਰਡ ਉਤੇ ਨਾਂ ਲਿਖਿਆ ਹੋਇਆ ਸੀ। ਇਸ ਦਾ ਖਰਚਾ ਸਰਕਾਰੀ ਖਜ਼ਾਨੇ ਵਿਚੋਂ ਕੀਤਾ ਗਿਆ। ਪੁੱਲ ਦਾ ਉਦਘਾਟਨ ਅਗਲੇ ਦਿਨ ਚੀਫ ਮਨਿਸਟਰ ਸਾਹਿਬ ਕਰਕੇ ਆਉਂਦੇ ਹਨ। (ਵਿਘਨ)

**ਮਾਨਯੋਗ ਸਪੀਕਰ** : ਪਲੀਜ਼ ਚੇਅਰ ਨੂੰ ਐਡਰੈਸ ਕਰੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਜਿਹੜਾ ਉਦਘਾਟਨ 21 ਤਾਰੀਖ ਨੂੰ ਮੁੱਖ ਮੰਤਰੀ ਜੀ ਨੇ ਕੀਤਾ ਸੀ, ਉਸ ਦੇ ਖਿਲਾਫ ਅਸੀਂ 2 ਸਤੰਬਰ ਨੂੰ ਇਕ ਰੈਲੀ ਕੀਤੀ ਅਤੇ ਉਥੇ ਹੁਣ ਸਰਕਾਰ ਨੇ ਪੱਥਰ ਦੀ ਰਖਵਾਲੀ ਵਾਸਤੇ ਪਰਮਾਨੈਂਟ ਚੌਕੀ ਬਣਾ ਦਿੱਤੀ ਹੈ। ਜਦ ਕਿ ਦੂਜੇ ਪਾਸੇ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਖਰਾਬ ਹੈ, ਡਾਕੇ ਪੈ ਰਹੇ ਹਨ। ਅਸੀਂ ਉਥੇ ਰੈਲੀ ਦੇ ਦੌਰਾਨ ਉਦਘਾਟਨ ਵਾਲੇ ਪੱਥਰ ਨੂੰ ਦੇਖਣ ਲਈ ਗਏ ਪਰ ਪੁਲਿਸ ਨੇ ਸਾਨੂੰ ਉਹ ਪੱਥਰ ਦੇਖਣ ਦੀ ਇਜਾਜ਼ਤ ਨਹੀਂ ਦਿੱਤੀ। ਪੁਲਿਸ ਦੀ ਉਥੇ ਪੱਕੀ ਚੌਕੀ ਕਾਇਮ ਕਰ ਦਿੱਤੀ ਗਈ ਹੈ ਤਾਂਕਿ ਕੋਈ ਪੱਥਰ ਨਾ ਲਾ ਦੇਵੇ। ਉਸ ਤੋਂ ਬਾਦ ਅਸੀਂ ਫਿਰ ਇਕ ਰੈਲੀ 7 ਤਾਰੀਖ ਨੂੰ ਕੀਤੀ ਸੀ ਅਤੇ ਸਰਕਾਰ ਨੂੰ ਕਿਹਾ ਸੀ ਕਿ ਜਿਹੜਾ ਤੁਸੀਂ 307 ਦਾ ਪਰਚਾ ਦਰਜ ਕੀਤਾ ਹੈ, ਇਸ ਦੇ ਖਿਲਾਫ ਅਸੀਂ ਦੋ ਰੈਲੀਆਂ ਕੀਤੀਆਂ ਹਨ ਤਾਂਕਿ ਪੁਲਿਸ 307 ਦੇ ਅੰਦਰ ਜਿਹੜੀ ਕਾਰਵਾਈ ਕਰਨੀ ਚਾਹੁੰਦੀ ਹੈ, ਉਹ ਕਰ ਸਕੇ ਪਰ ਇਹ ਕਹਿੰਦੇ ਹਨ ਕਿ ਸਾਨੂੰ ਕੋਈ ਬੰਦਾ ਨਹੀਂ ਚਾਹੀਦਾ। ਪਰ ਜਿਹੜੇ 3 ਬੰਦੇ ਇਨ੍ਹਾਂ ਨੇ ਇਸ ਕੇਸ ਵਿਚ ਨਜਾਇਜ਼ ਪਕੜੇ ਹੋਏ ਹਨ, ਸਰਕਾਰ ਉਨ੍ਹਾਂ ਨੂੰ ਹਾਲੇ ਤੱਕ ਨਹੀਂ ਛੱਡ ਰਹੀ ਹੈ। ਉਥੇ ਲਗਾਤਾਰ ਇਸ ਦੇ ਖਿਲਾਫ ਭੁੱਖ ਹੜਤਾਲ ਚਲ ਰਹੀ ਹੈ ਪਰ ਹਾਲੇ ਤੱਕ ਸਰਕਾਰ ਉਤੇ ਕੋਈ ਜੂੰ ਵੀ ਨਹੀਂ ਰੀਂਗੀ ਹੈ। ਲਾਅ ਐਂਡ ਆਰਡਰ ਦੀ ਹਾਲਤ ਇਹ ਹੈ ਕਿ ਪੰਜਾਬ ਵਿਚ ਕੋਈ ਵੀ ਆਪਣੇ ਆਪ ਨੂੰ ਸੇਫ ਨਹੀਂ ਕਹਿ ਸਕਦਾ। ਸਪੀਕਰ ਸਾਹਿਬ, ਅੱਜ ਕੁਰਪਸ਼ਨ ਦੀ ਗੱਲ ਹੋਈ ਹੈ। ਪਹਿਲਾਂ ਲੋਕ ਕਹਿੰਦੇ ਸੀ ਕਿ ਮਹਿਕਮੇ ਵਾਲੇ 500 ਰੁਪਏ ਜਾਂ 1,000 ਰੁਪਏ ਰਿਸ਼ਵਤ ਲੈ ਗਏ, ਪਰ ਅੱਜ ਰੇਟ ਵਧ ਗਏ ਹਨ। ਕਾਰਣ ਕੀ ਹੈ ? ਇਕ ਮਹਿਕਮਾ ਨਾਲ ਹੋਰ ਜੁੜ ਗਿਆ। ਉਸਦਾ ਲਾਭ ਵੀ ਅੱਜ ਉਥੋਂ ਲਈ ਜਾ ਰਹੇ ਹਨ। ਖਬਰ ਲਗੀ ਹੈ ਕਿ "ਕਾਂਗਰਸੀ ਵਿਧਾਇਕ ਪਰ ਸੈਂਕੜੋਂ ਏਕੜ ਜ਼ਮੀਨ ਹੜਪਨੇ ਕਾ ਆਰੋਪ।" ਹੋਇਆ ਕੀ ਕਿ ਆਪਣਾ ਚਹੇਤਾ ਨਾਇਬ ਤਹਿਸੀਲਦਾਰ ਉਥੇ ਲਾਇਆ ਗਿਆ। ਜ਼ਮੀਨ ਬੰਜਰ ਪਈ ਹੈ, ਉਸਦੀ ਗਿਰਦਾਵਰੀ ਦਿਖਾਈ ਗਈ। ਜਿਹੜੇ ਬੰਦੇ ਕਦੇ ਉਥੇ ਰਹਿੰਦੇ ਹੀ ਨਹੀਂ ਸਨ, ਜ਼ਮੀਨ ਉਨ੍ਹਾਂ ਦੇ ਨਾਂ ਤੇ ਹੋਈ ਤੇ ਰਾਤੋਂ ਰਾਤ ਚੇਂਜ ਕੀਤੀ ਗਈ। ਇਸ ਸਭ ਕੁਝ ਦੇ ਮੱਦੇ-ਨਜ਼ਰ ਲੋਕਾਂ ਨੇ ਸ਼ਿਕਾਇਤ ਕੀਤੀ ਤੇ ਇਨਕੁਅਇਰੀ ਹੋਈ। ਸਬੰਧਤ ਪਾਰਟੀ ਵਲੋਂ ਜਿਨ੍ਹਾਂ ਬੰਦਿਆਂ ਦਾ ਨਾਂ ਲਿਆ ਗਿਆ ਸੀ, ਉਹ ਸਾਫ ਹੀ ਮੁੱਕਰ ਗਏ। ਉਨ੍ਹਾਂ ਲੋਕਾਂ ਨੇ ਕਹਿ ਦਿੱਤਾ ਕਿ ਅਸੀਂ ਕੋਈ ਬਿਆਨ ਨਹੀਂ ਦਿੱਤਾ। ਗਿਰਦਾਵਰੀ ਨਾਮ ਹੋ ਗਈ ਤੇ ਉਸੇ ਦਿਨ ਉਸ ਨਾਇਬ ਤਹਿਸੀਲਦਾਰ ਦੀ ਬਦਲੀ ਉਥੋਂ ਹੋ ਗਈ। ਇਹ ਅਖਬਾਰ ਦੀ ਖਬਰ ਹੈ, ਇਸ ਵੱਲ ਇਨ੍ਹਾਂ ਦਾ ਧਿਆਨ ਨਹੀਂ ਗਿਆ।

ਸਪੀਕਰ ਸਾਹਿਬ, ਅੱਗੇ ਦੱਸਦਾ ਹਾਂ। ਇਹ ਇਕ ਚਿੱਠੀ ਬੀ.ਜੇ.ਪੀ. ਦੇ ਇਕ ਵਰਕਰ ਦੇ ਨਾਂ ਕੱਢੀ ਗਈ ਹੈ, ਜਿਸ ਨੇ ਕਦੇ ਇਹ ਰਿਕੁਐਸਟ ਨਹੀਂ ਸੀ ਕੀਤੀ ਕਿ ਮੈਨੂੰ ਸਿਕਿਉਰਟੀ ਦਿੱਤੀ ਜਾਵੇ। ਉਸਨੂੰ ਚਿੱਠੀ ਗਈ ਹੈ ਕਿ 15 ਦਿਨਾਂ ਦੇ ਅੰਦਰ-ਅੰਦਰ 8 ਲੱਖ ਰੁਪਿਆ ਦੇ ਦਿਉ ਨਹੀਂ ਤਾਂ ਹੋਰ ਢੰਗ ਨਾਲ ਦੇਖ ਲੈਂਦੇ ਹਾਂ। ਇਹੋ ਜਿਹੇ ਨੋਟਿਸ ਹੋਰ ਭਾਈ ਪਰਮਜੀਤ ਸਿੰਘ, ਅਨਿਲ ਅਗਰਵਾਲ, ਰਾਜ ਕੁਮਾਰ ਗੋਇਲ ਅਤੇ ਰਮੇਸ਼ ਕੁੱਕੂ ਬੀ.ਜੇ.ਪੀ. ਵਰਕਰਾਂ ਨੂੰ ਗਏ ਹਨ ਤੇ ਅਕਾਲੀ ਦਲ ਦੇ 3 ਲੋਕ ਰਣਜੀਤ ਸਿੰਘ, ਬੀਬੀ ਕਮਲੇਸ਼ ਕੌਰ ਅਤੇ ਜੋਗਿੰਦਰ ਸਿੰਘ ਨੂੰ ਗਏ ਹਨ। ਇਸ ਤਰ੍ਹਾਂ ਦਾ ਭੇਦ-ਭਾਵ ਕਿਉਂ ਹੋ ਰਿਹਾ ਹੈ ? ਉਨ੍ਹਾਂ ਲੋਕਾਂ ਨੇ ਜਦੋਂ ਸਿਕਿਉਰਟੀ ਮੰਗੀ ਹੀ ਨਹੀਂ ਫੇਰ ਜਦੋਂ ਵਿਦਡਰਾਅ ਹੋਈ ਤਾਂ ਇਹ ਨੋਟਿਸ ਉਨ੍ਹਾਂ ਨੂੰ ਕਿਉਂ ਦਿੱਤੇ ਗਏ ? ਇਸ ਗੱਲ ਨੂੰ ਵੀ ਸਰਕਾਰ ਨੂੰ ਦੇਖਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇਕ ਬੰਦੇ ਨੇ ਕੱਲ੍ਹ ਫੈਕਸ ਰਾਹੀਂ ਨੋਟਿਸ ਵਿਚ ਲਿਆਂਦਾ ਹੈ ਕਿ ਕਿਸ ਤਰ੍ਹਾਂ ਠੇਕੇ ਦਿੱਤੇ ਜਾ ਰਹੇ ਹਨ। 11.00 ਵਜੇ ਦਾ ਟਾਈਮ ਠੇਕੇ ਦੇਣ ਦਾ ਫਿਕਸ ਸੀ। ਉਸ ਜਗ੍ਹਾ ਤੇ ਕੋਈ ਟੈਂਡਰ ਬਾਕਸ ਨਹੀਂ, ਇਕ ਟਰੰਕ ਰਖਿਆ ਹੋਇਆ ਹੈ ਤੇ ਉਸਦੀ ਚਾਬੀ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਐਗਜ਼ੈਕਟਿਵ ਅਫਸਰ ਕੋਲ ਹੈ। ਇਕ ਖਾਸ ਬੰਦੇ ਦਾ ਇੰਤਜ਼ਾਰ ਹੋ ਰਿਹਾ ਹੈ। ਉਹ ਬੰਦਾ ਆਏਗਾ ਤੇ ਬਾਕਸ ਵਿਚ ਟੈਂਡਰ ਪਾਏਗਾ ਤੇ ਫੇਰ ਟੈਂਡਰ ਦਿੱਤਾ ਜਾਵੇਗਾ। ਉਸ ਬੰਦੇ ਨੇ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਵੀ ਇਹ ਫੈਕਸ ਮੈਸੇਜ 'ਡੀਅਰ ਮਿਸਟਰ ਅਮਰਿੰਦਰ ਸਿੰਘ' ਕਰਕੇ ਦਿੱਤਾ ਹੈ। ਤੁਸੀਂ ਸੋਚੋ, ਉਸਨੇ ਇਹ ਫੈਕਸ ਮੈਸੇਜ ਕਿੰਨਾ ਦੁਖੀ ਹੋ ਕੇ ਲਿਖਿਆ ਹੋਵੇਗਾ ਪਰ ਇਸ ਤੇ ਵੀ ਕੋਈ ਕਾਰਵਾਈ ਨਹੀਂ। 11.30 ਵਜੇ ਉਹ ਬੰਦਾ ਟੈਂਡਰ ਲੈ ਕੇ ਆਇਆ ਤੇ ਉਸਨੂੰ ਹੀ ਟੈਂਡਰ ਦੇ ਦਿੱਤਾ ਗਿਆ। (ਘੰਟੀ)

**ਮਾਨਯੋਗ ਸਪੀਕਰ** : ਖੰਨਾ ਸਾਹਿਬ, ਤੁਹਾਡੇ 10 ਮਿੰਟ ਪੂਰੇ ਹੋ ਗਏ ਹਨ। ਹੁਣ ਤੁਸੀਂ ਬੈਠੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਗੱਲਾਂ ਤਾਂ ਬਹੁਤ ਹਨ। ਬਾਦਲ ਸਾਹਿਬ ਨੇ ਵੀ ਬੜੀਆਂ ਗੱਲਾਂ ਕੀਤੀਆਂ ਹਨ। ਤੁਹਾਡਾ ਧੰਨਵਾਦ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ.....

**ਇਕ ਆਵਾਜ਼** : ਇਹ ਕਿਹੜੀ ਪਾਰਟੀ ਵੱਲੋਂ ਬੋਲ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਜਦੋਂ ਬਾਦਲ ਸਾਹਿਬ ਬੋਲ ਰਹੇ ਸੀ, ਅਸੀਂ ਸਾਰਿਆਂ ਨੇ ਉਨ੍ਹਾਂ ਦੀ ਗੱਲ ਨੂੰ ਆਰਾਮ ਨਾਲ ਸੁਣਿਆ। ਪਾਰਟੀ ਮੈਂ ਦੱਸਦਾ ਹਾਂ। ਬੀ.ਜੇ.ਪੀ. ਦੇ 3 ਮੈਂਬਰਜ਼ ਹਨ ਤੇ ਅਸੀਂ 2 ਹਾਂ। ਜੇ ਉਨ੍ਹਾਂ ਨੂੰ 10 ਮਿੰਟ ਮਿਲੇ ਹਨ ਤਾਂ ਸਾਨੂੰ 8 ਮਿੰਟ ਤਾਂ ਮਿਲਣਗੇ ਹੀ। ਅਸੀਂ ਵੀ ਇਲੈਕਟ ਹੋ ਕੇ ਆਏ ਹਾਂ, ਇਹ ਸਾਡਾ ਹੱਕ ਹੈ। ਮੈਂ ਫਿਰ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਬੜਾ ਦੁੱਖ ਹੋਇਆ ਹੈ, ਅੱਜ ਜੋ ਕੁਝ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਹਾਊਸ ਵਿਚ ਕਿਹਾ ਹੈ। ਇਸ ਦੇ ਵਿਚ ਕਿੰਨੀ ਸੱਚਾਈ ਹੈ, ਇਹ ਸਮਾਂ ਦੱਸੇਗਾ। ਇਥੇ ਕੁਰੱਪਸ਼ਨ ਤੇ ਅਤੇ ਲਾਅ ਐਂਡ ਆਰਡਰ ਤੇ ਡਿਬੇਟ ਹੋ ਰਹੀ ਸੀ, ਮੈਂ ਬਹੁਤਾ ਸਮਾਂ ਨਹੀਂ ਲੈਣਾ। ਮਹਾਰਾਜ ਨੇ ਗੁਰਬਾਣੀ ਵਿਚ ਕਿਹਾ ਹੈ

ਅਵਰ ਉਪਦੇਸੇ ਆਪਿ ਨ ਕਰੈ।
ਆਵਤ ਜਾਵਤ ਜਨਮੈ ਮਰੈ॥

ਈਮਾਨਦਾਰੀ ਦੀਆਂ ਗੱਲਾਂ ਹੋਣੀਆਂ ਚਾਹੀਦੀਆਂ ਹਨ, ਜ਼ਰੂਰ ਹੋਣੀਆਂ ਚਾਹੀਦੀਆਂ ਹਨ। ਇਹ ਸੂਬੇ ਦੇ ਹਿੱਤ ਵਿਚ ਹੈ। ਕੁਰੱਪਸ਼ਨ ਇਸ ਸੂਬੇ ਵਿਚ ਇੰਨੀ ਹੋਈ ਹੈ, ਜਿਸ ਦੇ ਸਦਕਾ ਅੱਜ ਲੋਕਾਂ ਦਾ ਪੁਲੀਟੀਕਲ ਬੰਦਿਆਂ ਤੋਂ ਭਰੋਸਾ ਉਠ ਗਿਆ ਹੈ। ਇਹ ਜ਼ਰੂਰ ਡਿਸਕੱਸ ਹੋਣਾ ਚਾਹੀਦਾ ਹੈ ਪਰ ਜੋ ਕੁਝ ਪਿਛਲੇ ਸਮੇਂ ਵਿਚ ਹੋਇਆ ਹੈ, ਉਹ ਕਿਸ ਨੂੰ ਨਹੀਂ ਪਤਾ ਇਥੇ ਨੌਕਰੀਆਂ ਨੀਲਾਮ ਹੁੰਦੀਆਂ ਰਹੀਆਂ। ਅੱਜ ਗੱਲਾਂ ਕੀਤੀਆਂ ਜਾ ਰਹੀਆਂ ਹਨ ਕਿ ਰੇਤਾ ਵਿਕ ਰਿਹਾ ਹੈ, ਪੱਥਰ ਵਿਕ ਰਿਹਾ ਹੈ ਅਤੇ ਠੇਕੇ ਹੋ ਰਹੇ ਹਨ। ਇਸ ਹਾਊਸ ਦੇ ਇਹ ਮਾਨਯੋਗ ਲੋਕ ਪਿਛਲੇ ਸਮੇਂ ਵਿਚ ਵਜ਼ੀਰ ਰਹੇ ਹਨ। ਇਨ੍ਹਾਂ ਦੇ ਆਪਣੇ ਕੋਲ ਹੀ ਮਿੱਟੀ

ਪਾਉਣ ਦਾ ਠੇਕਾ ਸੀ, ਇਨ੍ਹਾਂ ਦੇ ਕੋਲ ਹੀ ਦਰਿਆਵਾਂ ਵਿਚੋਂ ਰੇਤਾ ਕੱਢਣ ਦਾ ਠੇਕਾ ਸੀ ਅਤੇ ਇਨ੍ਹਾਂ ਦੇ ਕੋਲ ਹੀ ਸ਼ਰਾਬ ਦੇ ਠੇਕੇ ਸਨ। ਆਪ ਹੀ ਵਜ਼ੀਰ ਅਤੇ ਆਪਣੀਆਂ ਹੀ ਕੰਸਟਰੱਕਸ਼ਨ ਕੰਪਨੀਆਂ। ਅੱਜ ਅਸੀਂ ਇਮਾਨਦਾਰੀ ਦੀਆਂ ਗੱਲਾਂ ਦੂਜਿਆਂ ਨੂੰ ਕਿਸ ਤਰ੍ਹਾਂ ਦੱਸ ਸਕਦੇ ਹਾਂ। ਇਹ ਗੱਲ ਮੈਂ ਤਾਂ ਕਹਿ ਸਕਦਾ ਹਾਂ ਲੇਕਿਨ ਇਹ ਨਹੀਂ ਕਹਿ ਸਕਦੇ। ਇਨ੍ਹਾਂ ਨੇ ਪੂਰੇ 5 ਸਾਲ ਕਾਨੂੰਨ ਨੂੰ ਛਿੱਕੇ ਤੇ ਟੰਗ ਕੇ ਪੰਜਾਬ ਨੂੰ ਦੋਵੇਂ ਹੱਥੀਂ ਲੁੱਟਿਆ ਹੈ। ਮੈਂ ਤਾਂ ਇਹ ਗੱਲ ਕਹਿ ਸਕਦਾ ਹਾਂ ਅਤੇ ਸ਼ਾਇਦ ਸੱਤਾਧਾਰੀ ਲੋਕ ਵੀ ਇਹ ਗੱਲ ਕਹਿ ਦੇਣ, ਇਨ੍ਹਾਂ ਦਾ ਹਿਸਾਬ ਤਾਂ 5 ਸਾਲਾਂ ਬਾਦ ਜਨਤਾ ਕਰੇਗੀ ਪਰ ਇਨ੍ਹਾਂ (ਅਕਾਲੀ ਦਲ ਬਾਦਲ ਦੇ ਮੈਂਬਰ ਸਾਹਿਬਾਨ ਵੱਲ ਇਸ਼ਾਰਾ) ਨੂੰ ਕੋਈ ਹੱਕ ਨਹੀਂ ਕਿ ਇਹ ਕੁਰੱਪਸ਼ਨ ਦੇ ਅਗੇਂਸਟ ਬੋਲਣ। ਬਾਦਲ ਸਾਹਿਬ ਨੇ ਕਿਹਾ "ਯਾਰਾਂ ਦੇ ਯਾਰ"। ਕੈਪਟਨ ਸਾਹਿਬ ਤਾਂ ਪਤਾ ਨਹੀਂ ਯਾਰਾਂ ਦੇ ਯਾਰ ਹਨ ਕਿ ਨਹੀਂ ਪਰ ਬਾਦਲ ਸਾਹਿਬ ਜ਼ਰੂਰ ਯਾਰਾਂ ਦੇ ਯਾਰ ਹਨ ਅਤੇ ਇਹ ਗੱਲ ਜੱਗ ਜ਼ਾਹਿਰ ਹੈ। 3 ਵਾਰ ਮੌਕਾ ਆਇਆ। ਤੁੜ ਸਾਹਿਬ ਦੇ ਭੋਗ ਦਾ ਮੌਕਾ, ਸਰਦਾਰ ਗੁਰਮੀਤ ਸਿੰਘ ਦੇ ਭੋਗ ਦਾ ਮੌਕਾ ਅਤੇ ਸਰਦਾਰ ਸਿਮਰਨਜੀਤ ਸਿੰਘ ਮਾਨ ਦੇ ਬਾਪ ਸਰਦਾਰ ਜੋਗਿੰਦਰ ਸਿੰਘ ਮਾਨ ਦੇ ਭੋਗ ਦਾ ਮੌਕਾ। ਇਨ੍ਹਾਂ ਸਾਰੇ ਮੌਕਿਆਂ ਤੇ ਸਾਰਾ ਕੁਝ ਇਨ੍ਹਾਂ ਦਾ ਰੋਲ ਸੀ। ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਇਹ ਕਹਿੰਦੇ ਸੀ ਕਿ ਤੁੜ, ਗੁਰਮੀਤ ਅਤੇ ਮਾਨ ਦੀ ਬੜੀ ਤਕੜੀ ਦੇਣ ਹੈ। ਮੈਂ ਇਨ੍ਹਾਂ ਦੀਆਂ ਉਹ ਢੁਕਵੀਆਂ ਯਾਦਗਾਰਾਂ ਬਣਾਵਾਂਗਾ ਕਿ ਦੁਨੀਆਂ ਵੇਖੇਗੀ। ਉਨ੍ਹਾਂ ਦੀਆਂ ਯਾਦਗਾਰਾਂ ਤਾਂ ਇਹ ਬਣਾ ਨਹੀਂ ਸਕੇ ਲੇਕਿਨ ਦੇਵੀ ਲਾਲ ਦੀ ਯਾਦਗਾਰ ਜ਼ਰੂਰ ਬਣਾ ਦਿੱਤੀ। ਇਨ੍ਹਾਂ ਦਾ ਇਹ ਯਾਰਾਨਾ ਸਾਰੀ ਦੁਨੀਆਂ ਨੂੰ ਪਤਾ ਹੈ। ਪੰਜਾਬ ਦੀ ਜਿੰਦ ਜਾਨ ਪਾਣੀ ਦਾ ਦੋ ਕਰੋੜ ਰੁਪਿਆ ਲੈ ਕੇ ਆਪਣੇ ਪਰਸਨਲ ਮੁਫਾਦ ਲਈ ਪੰਜਾਬ ਦਾ ਪਾਣੀ ਵੇਚ ਦਿੱਤਾ। ਇਸ ਕਰਕੇ ਸਾਨੂੰ ਉਹੀ ਗੱਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਤੇ ਅਸੀਂ ਆਪ ਪੂਰੇ ਉਤਰਦੇ ਹੋਈਏ। ਇਥੇ ਯੂ.ਬੀ.ਡੀ.ਸੀ. ਨਹਿਰ ਦਾ ਜ਼ਿਕਰ ਕੀਤਾ ਗਿਆ। ਇਹ ਨਹਿਰ ਮੇਰੇ ਹਲਕੇ ਵਿਚੋਂ ਲੰਘਦੀ ਹੈ। ਇਹ ਪਵਿੱਤਰ ਸਦਨ ਹੈ ਅਤੇ ਇਸ ਨੂੰ ਮੈਂ ਗੁਰਦੁਆਰੇ ਨਾਲੋਂ ਵੀ ਪਵਿੱਤਰ ਸਮਝਦਾ ਹਾਂ। ਲੋਕਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ। ਇਸ ਕਰਕੇ ਸਾਨੂੰ ਇਥੇ ਝੂਠ ਨਹੀਂ ਬੋਲਣਾ ਚਾਹੀਦਾ। ਇਸ ਨਹਿਰ ਤੇ ਮਿੱਟੀ ਪਾਉਣ ਦਾ ਠੇਕਾ ਹੋ ਗਿਆ ਅਤੇ ਕਾਗਜ਼ਾਂ ਵਿਚ ਪੇਮੈਂਟ ਵੀ ਹੋ ਗਈ। ਕੋਈ ਬਠਿੰਡੇ ਦੀ ਕੰਪਨੀ ਸੀ। ਜਦੋਂ ਇਸ ਬਾਰੇ ਕੁਰੱਪਸ਼ਨ ਦੀ ਆਵਾਜ਼ ਉਠੀ ਤਾਂ ਨਹਿਰ ਦੀਆਂ ਪਟੜੀਆਂ ਨੂੰ ਮਜ਼ਬੂਤ ਕਰਨ ਲਈ ਇਕ ਸਾਲ ਬਾਦ ਜਾ ਕੇ ਉਥੇ ਮਿੱਟੀ ਪਈ ਹੈ। ਹੁਣ ਜਾ ਕੇ ਉਥੇ ਮਿੱਟੀ ਪਾਈ ਗਈ ਹੈ। ਕਰੋੜਾਂ ਰੁਪਏ ਦਾ ਇਸ ਵਿਚ ਘਪਲਾ ਸੀ। ਸੋ ਆਪਾਂ ਨੂੰ ਉਹੀ ਗੱਲਾਂ ਕਰਨੀਆਂ ਚਾਹੀਦੀਆਂ ਹਨ, ਜਿਨ੍ਹਾਂ ਤੇ ਅਸੀਂ ਆਪ ਪੂਰੇ ਉਤਰਦੇ ਹੋਈਏ।

ਅੱਜ ਲਾਅ ਐਂਡ ਆਰਡਰ ਦੀ ਗੱਲ ਕੀਤੀ ਗਈ ਹੈ। ਮੈਂ ਸਰਕਾਰ ਨੂੰ ਕੋਈ ਡਿਫੈਂਡ ਨਹੀਂ ਕਰ ਰਿਹਾ। ਮਾੜੀਆਂ ਮੋਟੀਆਂ ਘਟਨਾਵਾਂ ਹਰ ਰਾਜ ਵਿਚ ਹੁੰਦੀਆਂ ਰਹਿੰਦੀਆਂ ਹਨ। ਕਾਨੂੰਨ ਦੇ ਮੁਤਾਬਿਕ ਹਰ ਸਰਕਾਰ ਨੂੰ ਸਮੇਂ-ਸਮੇਂ ਤੇ ਆਪਣਾ ਰੋਲ ਅਦਾ ਕਰਨਾ ਪੈਂਦਾ ਹੈ। ਸਰਕਾਰ ਦੀ ਇਹ ਜ਼ਿਮੇਂਵਾਰੀ ਹੁੰਦੀ ਹੈ ਕਿ ਜਿਥੇ ਕਿਤੇ ਕੋਈ ਮਾੜੀ ਘਟਨਾ ਵਾਪਰੇ, ਉਸ ਤੇ ਕੰਟਰੋਲ ਕੀਤਾ ਜਾਵੇ। ਜਿਨ੍ਹਾਂ ਨੇ ਸਰਕਾਰ ਚਲਾਉਣੀ ਹੈ, ਉਨ੍ਹਾਂ ਨੂੰ ਇਸ ਗੱਲ ਦਾ ਫਿਕਰ ਹੁੰਦਾ ਹੈ। ਇਹੋ ਜਿਹੀਆਂ ਘਟਨਾਵਾਂ ਹਰ ਸਮੇਂ ਹੁੰਦੀਆਂ ਰਹਿੰਦੀਆਂ ਹਨ। ਸਪੀਕਰ ਸਾਹਿਬ, ਜੋ ਕੁਝ ਪਿਛਲੇ ਸਮੇਂ ਵਿਚ ਹੋਇਆ, ਉਹ ਸਭ ਨੂੰ ਪਤਾ ਹੈ। ਮੈਂ ਸਮਝਦਾ ਹਾਂ ਕਿ ਅੱਜ ਇਥੇ ਜੋ ਕੁਝ ਬੋਲਿਆ ਗਿਆ ਹੈ, ਇਹ ਕੁਰੱਪਸ਼ਨ ਹਟਾਉਣ ਵਾਸਤੇ ਨਹੀਂ ਬੋਲਿਆ ਗਿਆ। ਇਹ ਤਾਂ ਸਾਹਮਣੇ ਵਾਲਿਆਂ ਨੂੰ ਡਰਾਇਆ ਗਿਆ ਹੈ ਕਿ ਕੁਰੱਪਸ਼ਨ ਦੇ ਵਿਰੁਧ ਤੁਸੀਂ ਨਾ ਬੋਲੋ। ਇਹ ਬਿਲਕੁਲ ਹਕੀਕਤ ਹੈ ਕਿ ਕੋਈ ਬੰਦਾ ਕੁਰੱਪਸ਼ਨ ਦੇ ਵਿਰੁੱਧ ਜੇਕਰ ਬੋਲਦਾ ਹੈ ਤਾਂ ਉਹ ਸਟੇਟ ਦੇ ਹਿਤ ਵਿੱਚ ਹੈ। ਕੁਰੱਪਸ਼ਨ ਅੱਜ ਸੱਭ ਤੋਂ ਵੱਡਾ ਰੋਗ ਹੈ (ਵਿਘਨ) ਬਾਦਲ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਸਾਹਿਬ, ਤੁਹਾਨੂੰ ਬਹੁਤ ਵੱਡੀ ਮਜਾਰਿਟੀ ਮਿਲੀ ਸੀ ਜੇ ਇਸ ਪਾਸੇ ਕੋਈ ਊਣਤਾਈ ਸੀ ਤਾਂ ਤੁਹਾਨੂੰ ਉਸ ਵੇਲੇ ਹਰਕਤ ਵਿੱਚ ਆਉਣਾ ਚਾਹੀਦਾ ਸੀ। ਇਹ ਕਿਸ ਨੂੰ ਨਹੀਂ ਪਤਾ ਕਿ ਮੇਰੇ ਜ਼ਿਲ੍ਹੇ ਵਿੱਚੋਂ ਤਿੰਨ ਚਾਰ ਵਜ਼ੀਰ ਰਹੇ ਹਨ। ਇਹ ਸੈਕਟਰੀਆਂ ਦੀਆਂ, ਟੀਚਰਾਂ ਦੀਆਂ ਅਤੇ ਹੋਰ ਮਹਿਕਮਿਆਂ ਦੀਆਂ ਭਰਤੀਆਂ ਸਮੇਂ, ਮੈਂ ਹਾਊਸ ਵਿੱਚ ਅੱਜ ਵੀ ਬੰਦੇ ਪੇਸ਼ ਕਰ ਸਕਦਾ ਹਾਂ, ਜਿਨ੍ਹਾਂ ਨੇ ਉਨ੍ਹਾਂ ਨੂੰ ਪੈਸੇ ਦਿੱਤੇ ਪਰ ਫਿਰ ਵੀ ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲੀਆਂ। ਸੈਕਟਰੀਆਂ ਦੇ ਰਿਜ਼ਲਟ ਨਹੀਂ ਆਏ। ਕੋਈ ਗਰੀਬ ਆਦਮੀ ਜਦੋਂ ਨੌਕਰੀ ਵਾਸਤੇ ਪੈਸੇ ਦਿੰਦਾ ਹੈ ਤਾਂ ਪਤਾ ਨਹੀਂ ਉਹ ਕਿੱਥੋਂ-ਕਿੱਥੋਂ, ਰਿਸ਼ਤੇਦਾਰਾਂ ਤੋਂ ਮੰਗਦਾ ਹੈ, ਲੁੱਟਦਾ ਹੈ ਅਤੇ ਉਹ ਆਪਣੀ ਛੋਟੀ ਮੋਟੀ ਜਇਦਾਦ ਵੇਚਦਾ ਹੈ ਪਰ ਜੋ ਕੁਝ ਇਨ੍ਹਾਂ ਵਜ਼ੀਰਾਂ ਨੇ ਪਿਛਲੇ ਸਮੇਂ ਵਿੱਚ ਕੀਤਾ, ਉਹ ਕਿਸੇ ਤੋਂ ਛੁਪਿਆ ਨਹੀਂ। ਉਨ੍ਹਾਂ ਨੇ ਦੋਨਾਂ ਹੱਥਾਂ ਨਾਲ ਲੋਕਾਂ ਨੂੰ ਲੁੱਟਿਆ। ਜਿਹੜੇ 1997 ਵਿੱਚ 6 ਕਨਾਲ ਦੇ ਮਾਲਿਕ ਸਨ, ਸਪੀਕਰ ਸਾਹਿਬ, ਉਹ 2002 ਵਿੱਚ ਕਰੋੜਾਂ ਦੇ ਮਾਲਕ ਬਣ ਗਏ। ਜੇ ਕਾਨੂੰਨ ਇਸ ਪਾਸੇ ਨਹੀਂ ਤੁਰੇਗਾ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਪੰਜਾਬ ਦੇ ਲੋਕਾਂ ਨਾਲ ਬੇਇਨਸਾਫੀ ਕਰ ਰਹੇ ਹੋਵਾਂਗੇ। ਅਸੀਂ ਪੰਜਾਬ ਦੀ ਜਵਾਨੀ ਨਾਲ ਮਜ਼ਾਕ ਕਰ ਰਹੇ ਹੋਵਾਂਗੇ। ਕਾਮਨ ਆਦਮੀ ਆਪਣੇ ਬੱਚਿਆਂ ਨੂੰ ਪੜ੍ਹਾਉਣ ਤੋਂ ਹਟ ਗਏ ਸਨ ਕਿਉਂਕਿ ਉਹ ਮਹਿਸੂਸ ਕਰਦੇ ਸਨ ਕਿ ਨੌਕਰੀ ਤਾਂ ਪੈਸੇ ਦੇ ਕੇ ਹੀ ਮਿਲਣੀ ਹੈ, ਕਾਬਲੀਅਤ ਦੇ ਆਧਾਰ ਤੇ ਨੌਕਰੀ ਨਹੀਂ ਮਿਲਣੀ। ਕੁਰੱਪਸ਼ਨ ਅੱਜ ਵੀ ਹੋਵੇਗੀ ਪਰ ਬਹੁਤ ਥੋਹੜੀ ਔਰ ਛੋਟੇ ਪੱਧਰ ਤੇ ਹੋਏਗੀ, ਜਿਹੜੀ ਵੱਡੇ ਪੱਧਰ ਤੇ ਕੁਰੱਪਸ਼ਨ ਸੀ, ਉਹ ਸਮਾਪਤ ਹੋਈ ਹੈ, ਹੋ ਸਕਦਾ ਹੈ ਕਿ ....(ਵਿਰੋਧੀ ਧਿਰਾਂ ਵੱਲੋਂ ਵਿਘਨ) ਸਪੀਕਰ ਸਾਹਿਬ, ਇਹ ਵਡੱਪਣ ਹੈ ਕਿ ਕਾਂਗਰਸ ਦੇ ਪ੍ਰਧਾਨ ਨੇ ਵੀ ਔਰ ਪਾਰਟੀ ਦੇ ਮੁੱਖ ਮੰਤਰੀ ਨੇ ਵੀ ਇਕ ਦੋ ਸਟੇਜਾਂ ਤੋਂ ਕਿਹਾ ਕਿ ਸਾਡੇ ਕੋਲ ਕੋਈ ਜਾਦੂ ਦੀ ਛੜੀ ਨਹੀਂ ਹੈ, ਜਿਹੜਾ ਰੋਗ ਲਾ-ਇਲਾਜ ਹੋ ਜਾਵੇ ਉਸ ਨੂੰ ਠੀਕ ਹੁੰਦੇ ਸਮਾਂ ਲੱਗਦਾ ਹੈ। ਉਨ੍ਹਾਂ ਨੇ ਮੰਨਿਆ ਹੈ ਕਿ ਹੇਠਲੇ ਪੱਧਰ ਤੇ ਕੁਰੱਪਸ਼ਨ ਛੋਟੇ ਦਾਇਰੇ ਵਿੱਚ ਹੁੰਦੀ ਹੈ, ਜਿੱਥੇ ਸਾਰਾ ਕੁਝ ਵਿਗੜਿਆ ਪਿਆ ਹੋਵੇ, ਉਸ ਨੂੰ ਸੁਧਾਰਨ ਵਿੱਚ ਟਾਈਮ ਲਗਦਾ ਹੈ। ਡਿੱਗੇ ਘਰ ਨੂੰ ਜੇਕਰ ਬਣਾਉਣਾ ਹੋਵੇ ਤਾਂ ਸਮਾਂ ਲੱਗਦਾ ਹੈ। ਪਰ ਇਨ੍ਹਾਂ ਦੀ ਨੀਅਤ ਸਾਫ ਹੈ, ਇਹ ਐਫਰਟਸ ਕਰਦੇ ਹਨ ਅਤੇ ਕੁਰੱਪਸ਼ਨ ਨੂੰ ਸਮਾਪਤ ਕਰਨ ਲਈ ਯਤਨਸ਼ੀਲ ਹਨ। ਇਹ ਸੂਬੇ ਲਈ ਇਕ ਚੰਗੀ ਗੱਲ ਹੈ। ਮੈਂ ਸਮਝਦਾ ਹਾਂ ਕਿ ਜੇ ਕੈਪਟਨ ਸਾਹਿਬ ਦੀ ਥਾਂ ਕੋਈ ਹੋਰ ਮੁੱਖ ਮੰਤਰੀ ਹੁੰਦਾ ਤਾਂ ਸ਼ਾਇਦ ਉਹ ਇੰਨੀ ਹਿੰਮਤ ਹੀ ਨਾ ਕਰਦਾ ਕਿਉਂਕਿ ਇਹ ਇਕ ਬਹੁਤ ਵੱਡਾ ਕੰਮ ਸੀ। ਸਭ ਤੋਂ ਵੱਡਾ ਇਹ ਕੁਰੱਪਸ਼ਨ ਦਾ ਰੋਗ ਸੀ, ਜਿਸ ਨੇ ਲੋਕਾਂ ਦਾ ਨੁਕਸਾਨ ਕੀਤਾ ਹੈ। ਪੰਜਾਬ ਦੇ ਲੋਕਾਂ ਦਾ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਪੁਲੀਟੀਕਲ ਬੰਦਿਆਂ ਤੋਂ ਵਿਸ਼ਵਾਸ ਇਸੇ ਕਰਕੇ ਉਠ ਗਿਆ। ਪੁਰਾਣੇ ਪੁਲੀਟੀਕਲ ਬੰਦਿਆਂ ਵੱਲ ਕੋਈ ਉਂਗਲ ਨਹੀਂ ਕਰਦਾ ਸੀ ਲੇਕਿਨ ਅੱਜ ਪੁਲੀਟੀਕਲ ਬੰਦਿਆਂ ਦਾ ਮਜ਼ਾਕ ਬਣ ਗਿਆ ਹੈ। ਲੋਕ ਸਮਝਦੇ ਹਨ ਕਿ ਪਾਲੇਟੀਸ਼ੀਅਨ ਰਾਜਨੀਤੀ ਵਿੱਚ ਆਪਣੇ ਬੱਚਿਆਂ ਵਾਸਤੇ, ਆਪਣੇ ਰਿਸ਼ਤੇਦਾਰਾਂ ਨੂੰ ਪਾਲਣ ਵਾਸਤੇ ਆਉਂਦੇ ਹਨ। ਲੋਕਾਂ ਦੀ, ਸਮਾਜ ਦੀ ਸੇਵਾ ਕਰਨ ਵਾਸਤੇ ਨਹੀਂ ਆਉਂਦੇ । ਸੋ, ਕੈਪਟਨ ਸਾਹਿਬ ਨੇ ਇਹ ਪੰਪਰਾ ਤੋੜਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਾਸਤੇ ਬੜੀਆਂ ਹਰਡਲਜ਼ ਹਨ। ਜੋ ਕੁਝ ਮੈਂ ਪਿਛਲੇ ਸਮੇਂ ਵਿੱਚ ਦੇਖਿਆ ਹੈ, ਉਹ ਸਾਫ-ਸਾਫ ਦੱਸ ਦਿੱਤਾ ਹੈ। ਜੇਕਰ ਕੋਈ ਬੰਦਾ ਕੁਰੱਪਸ਼ਨ ਦੇ ਖਿਲਾਫ ਲੜੇ ਤਾਂ ਜਿਹੜਾ ਬੰਦਾ ਇਸ ਤਰ੍ਹਾਂ ਦੀ ਲੜਾਈ ਲੜਦਾ ਹੈ, ਉਸ ਦਾ

ਇਤਿਹਾਸ ਵਿੱਚ ਨਾਮ ਰਹਿਣਾ ਹੈ, ਨਾ ਕਿ ਉਸ ਬੰਦੇ ਦਾ ਨਾਮ ਰਹਿਣਾ ਹੈ ਕਿ ਉਸ ਨੇ ਕਿੰਨਾ ਸਮਾਂ ਰਾਜ ਕੀਤਾ। ਕਿੰਨੀ ਵਾਰ ਮੁੱਖ ਮੰਤਰੀ ਬਣਿਆ। ਇਤਿਹਾਸ ਉਸ ਨੂੰ ਯਾਦ ਕਰਦਾ ਹੈ, ਜਿਸ ਨੇ ਸਮਾਜ ਵਾਸਤੇ ਕੁਝ ਚੰਗਾ ਕੰਮ ਕੀਤਾ ਹੋਵੇ, ਸਮਾਜ ਨੂੰ ਕੁਝ ਦਿੱਤਾ ਹੋਵੇ। ਬਾਦਲ ਸਾਹਿਬ ਕਹਿੰਦੇ ਹਨ ਕਿ, ਸਪੀਕਰ ਸਾਹਿਬ, ਤੁਸੀਂ ਸਵਾ ਲੱਖ ਖਾਲਸੇ ਨੂੰ ਬੋਲਣ ਲਈ ਟਾਈਮ ਦੇ ਦਿੱਤਾ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਤਾਂ ਅਸੀਂ ਇਥੇ ਦੋ ਹਾਂ, ਜੇਕਰ ਮੈਂ ਇਕੱਲਾ ਵੀ ਹੁੰਦਾ ਤਾਂ ਵੀ ਮੈਂ ਸੱਚ ਹੀ ਬੋਲਦਾ। ਮੈਂ ਇਥੇ ਕਿਸੇ ਪਾਰਟੀ ਦੇ ਰਹਿਮ ਤੇ ਨਹੀਂ ਆਇਆ, ਮੈਂ ਆਜ਼ਾਦ ਉਮੀਦਵਾਰ ਚੁਣ ਕੇ ਆਇਆ ਹਾਂ ਅਤੇ ਮੈਂ ਲੋਕਾਂ ਦੇ ਰਹਿਮ ਤੇ ਆਇਆ ਹਾਂ ਔਰ ਹਾਊਸ ਵਿੱਚ ਬੋਲਣਾ ਮੇਰਾ ਫਰਜ਼ ਹੈ। ਕਿਸੇ ਨੂੰ ਚੰਗਾ ਲੱਗੇ ਭਾਵੇਂ ਮਾੜਾ। ਛੱਜ ਤਾਂ ਬੋਲੇ ਛਾਣਨੀ ਕੀ ਬੋਲੇ। ਇਹ ਗੱਲਾਂ ਸ਼ੋਭਾ ਨਹੀਂ ਦਿੰਦੀਆਂ ਇੰਨੇ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਕੈਪਟਨ ਸਾਹਿਬ, ਤੁਹਾਡਾ ਸਮਾਂ ਇਕ ਘੰਟਾ ਅਤੇ ਵੀਹ ਮਿੰਟ ਦਾ ਹੈ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਠੀਕ ਹੈ ਜੀ। ਸਪੀਕਰ ਸਾਹਿਬ, ਮੈਂ ਜਦੋਂ ਅੱਜ ਸਵੇਰੇ ਆਇਆ ਤਾਂ ਬਹੁਤ ਕਾਗਜ਼ ਲੈ ਕੇ ਆਇਆ ਸੀ ਕਿਉਂਕਿ ਜਿਹੜਾ ਐਡਜਰਨਮੈਂਟ ਮੋਸ਼ਨ ਸੀ, ਉਹ ਪੰਜਾਬ ਦੀ ਲਾਅ ਐਂਡ ਆਰਡਰ ਤੇ ਅਤੇ ਕੁਰੱਪਸ਼ਨ ਉਤੇ ਸੀ। ਕੋਈ ਐਸੇ ਅੰਕੜੇ ਹੁੰਦੇ ਹਨ, ਜਿਨ੍ਹਾਂ ਵਿਚ ਇਨ੍ਹਾਂ ਦਾ ਕੋਈ ਖਾਸ ਇੰਟਰਸਟ ਹੁੰਦਾ ਹੈ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਕਹਿ ਲਵੋ ਜਾਂ ਇਨ੍ਹਾਂ ਦੀ ਸੋਚ ਹੀ ਕਹਿ ਲਵੋ, ਇਕ ਘੰਟੇ ਵਿਚੋਂ ਮੈਂ ਟਾਈਮ ਦੇਖਦਾ ਰਿਹਾ ਹਾਂ ਪੂਰੇ 57 ਮਿੰਟ ਬਾਦਲ ਸਾਹਿਬ ਨੇ ਮੇਰੇ ਉਤੇ ਹੀ ਲਗਾਏ ਹਨ ਅਤੇ ਕੇਵਲ ਤਿੰਨ ਮਿੰਟ ਸਟੇਟ ਦੀ ਲਾਅ ਐਂਡ ਆਰਡਰ ਦੀ ਸਥਿਤੀ ਬਾਰੇ ਬੋਲੇ ਹਨ। ਜਿਹੜੀਆਂ ਵੀ ਗੱਲਾਂ ਇਨ੍ਹਾਂ ਨੇ ਕਹੀਆਂ ਹਨ ਜਾਂ ਲਾਅ ਐਂਡ ਆਰਡਰ ਬਾਰੇ ਕਿਹਾ ਹੈ, ਉਹ ਮੈਂ ਸਾਰੀਆਂ ਐਕਸਪਲੇਨ ਕਰਾਂਗਾ। ਮੈਂ ਇਹ ਗੱਲ ਕਹਿਣਾ ਚਾਹਾਂਗਾ ਕਿ ਜਿਹੜਾ ਸਭ ਤੋਂ ਗੰਭੀਰ ਮਸਲਾ ਹੈ, ਉਹ ਲਾਅ ਐਂਡ ਆਰਡਰ ਦਾ ਹੈ ਅਤੇ ਜਿਸ ਬਾਰੇ ਇਹ ਬਾਰ-ਬਾਰ ਸਦਨ ਵਿਚ ਹੀ ਨਹੀਂ, ਜਦੋਂ ਵੀ ਕਿਸੇ ਸਟੇਜ ਤੇ ਬੋਲਦੇ ਹਨ ਤਾਂ ਸਟੇਟਮੈਂਟ ਦਿੰਦੇ ਹਨ ਕਿ ਰਾਜ ਤਬਾਹ ਹੋ ਗਿਆ, ਪੰਜਾਬ ਖਤਮ ਹੋ ਗਿਆ, ਧਾਰਾ 356 ਲਗਾਵਾਂਗੇ ਵਗੈਰਾ-ਵਗੈਰਾ। ਕੋਈ ਕੁਝ ਕਹਿੰਦਾ ਹੈ ਅਤੇ ਕੋਈ ਕੁਝ ਕਹਿ ਦਿੰਦਾ ਹੈ। ਸਪੀਕਰ ਸਾਹਿਬ, ਮੈਂ ਸਟੈਟਿਕਸ ਦਿੰਦਾ ਹਾਂ। ਪਿਛਲੇ ਦੋ ਸਾਲਾਂ ਦੇ ਅੰਕੜੇ ਸਾਲ 2001-02 ਅਤੇ 2002-03 ਦੂਜੇ ਸਾਲ ਦੇ ਤਾਂ ਅਜੇ ਕੁਝ ਮਹੀਨੇ ਹੀ ਹੋਏ ਹਨ। ਪਹਿਲਾ ਸਾਲ ਇਨ੍ਹਾਂ ਦਾ ਹੈ ਅਤੇ ਦੂਸਰਾ ਸਾਡਾ ਹੈ। ਇਨ੍ਹਾਂ ਦੇ ਸਮੇਂ ਮਰਡਰ 888 ਹੋਏ ਅਤੇ ਸਾਡੇ ਸਮੇਂ 703 ਹੋਏ ਹਨ। ਇਨ੍ਹਾਂ ਦੇ ਸਾਲ ਵਿਚ ਕਿਡਨੈਪਿੰਗ 616 ਹੋਈਆਂ ਅਤੇ ਸਾਡੇ ਸਮੇਂ 548 ਹੋਈਆਂ ਹਨ। ਡਕੈਤੀਆਂ 46 ਦੇ ਮੁਕਾਬਲੇ ਸਾਡੇ ਸਮੇਂ 43 ਹੋਈਆਂ ਹਨ। ਰੋਬਰੀਜ਼ ਇਨ੍ਹਾਂ ਵੇਲੇ 142 ਅਤੇ ਸਾਡੇ ਸਮੇਂ 123 ਹੋਈਆਂ ਹਨ। ਬਰਗਲਰੀਜ਼ 2141 ਅਤੇ ਸਾਡੇ ਸਮੇਂ 2011, ਥੈਫਟ (ਚੋਰੀਆਂ) ਇਨ੍ਹਾਂ ਦੇ ਸਮੇਂ 3437 ਅਤੇ ਸਾਡੇ ਸਮੇਂ 3034 ਹੋਈਆਂ ਅਤੇ ਡੋਰੀ ਡੈਥ ਕੇਸ ਇਨ੍ਹਾਂ ਸਮੇਂ 174 ਹੋਏ ਅਤੇ ਸਾਡੇ ਸਾਲ ਦੇ ਸਮੇਂ ਵਿਚ 144 ਹੋਏ ਹਨ। ਕੋਈ ਇਕ ਵੀ ਅੰਕੜਾ ਅਜਿਹਾ ਨਹੀਂ ਜਿਹੜਾ ਕਿ ਵੱਧ ਹੋਇਆ ਹੋਵੇ। ਪਿਛਲੇ ਸਾਲ ਨਾਲੋਂ ਇਸ ਸਾਲ ਦੇ 6 ਮਹੀਨਿਆਂ ਵਿਚ ਇਹ ਅੰਕੜੇ ਹੋਰ ਵੀ ਥੱਲੇ ਆਏ ਹਨ। ਇਨ੍ਹਾਂ ਦੇ ਪਿਛਲੇ ਪੰਜ ਸਾਲ ਦੇ ਸਮੇਂ ਵਿਚ ਬੰਬ ਬਲਾਸਟ ਹੋਏ ਅਤੇ ਉਨ੍ਹਾਂ ਵਿਚ ਮਰਨ ਵਲਿਆਂ ਦੀ ਗਿਣਤੀ 80 ਸੀ ਜਦੋਂ ਕਿ ਸਾਡੇ ਵੇਲੇ

[ਮੁੱਖ ਮੰਤਰੀ]

ਕੇਵਲ 3 ਹੈ ਜੋ ਕਿ ਫਰਵਰੀ 2003 ਤੱਕ ਹੈ। ਇਹ ਸਪੈਸੀਫਿਕ ਤੌਰ ਤੇ ਅੰਕੜਿਆਂ ਨੂੰ ਡੇਅਲੀ ਰਿਫਿਊਟ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਇਸ ਤਰ੍ਹਾਂ ਗੁੰਮਰਾਹ ਕਰਦੇ ਹਨ। ਗੁੰਮਰਾਹ ਕਰਨਾ ਤਾਂ ਇਨ੍ਹਾਂ ਦਾ ਇਕ ਪੇਸ਼ਾ ਬਣ ਗਿਆ ਹੈ। ਅੱਜ ਮੈਂ ਇਸ ਗੱਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਸ ਸਦਨ ਦੇ ਵਿਚ ਕੁਰੱਪਸ਼ਨ ਦੇ ਨਾਲ ਜਿਹੜਾ ਇਕ ਹੋਰ ਕ੍ਰਾਈਮ ਹੈ, ਉਹ ਹੈ ਝੂਠ। ਝੂਠ ਵੀ ਇਕ ਕੁਰੱਪਸ਼ਨ ਹੈ। ਕੱਲ੍ਹ ਇਸ ਸਦਨ ਵਿਚ ਬੋਲਦੇ ਹੋਏ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਕਿਹਾ ਸੀ, ਮੈਂ ਉਨ੍ਹਾਂ ਦੇ ਸਟਾਈਲ ਵਿਚ ਕਹਿਣ ਦੀ ਕੋਸ਼ਿਸ਼ ਕਰਾਂਗਾ, "ਦੇਖ ਲਓ ਜੀ, ਇਹ ਸੈਸ਼ਨ ਤਾਂ ਵੰਨ ਡੇਅ ਕ੍ਰਿਕਟ ਮੈਚ ਹੋ ਗਿਆ। ਪਹਿਲਾਂ ਤਾਂ ਕਦੀ ਵੀ ਨਹੀਂ ਸੁਣਿਆ ਵੰਨ-ਡੇ ਕ੍ਰਿਕਟ ਮੈਚ"। ਮੈਂ ਦੱਸਦਾ ਹਾਂ ਕਿ ਸਾਲ 1998 ਵਿਚ ਛੇਵਾਂ ਸੈਸ਼ਨ ਇਕ ਦਿਨ ਸੀ, ਸੈਸ਼ਨ ਦੋ ਦਿਨ ਦਾ ਸੀ ਪ੍ਰੰਤੂ ਬਿਜ਼ਨੈਸ ਇਕ ਦਿਨ ਦਾ ਸੀ। 1999 ਵਿਚ ਅੱਠਵਾਂ ਸੈਸ਼ਨ ਇਕ ਦਿਨ ਦਾ ਸੀ। 2001 ਵਿਚ ਇਕ ਦਿਨ ਦਾ 2001-02 ਵਿਚ ਤੇਰ੍ਹਵਾਂ ਸੈਸ਼ਨ ਇਕ ਦਿਨ ਦਾ। ਇਹ ਸਾਰੇ ਇਨ੍ਹਾਂ ਦੇ ਸਮੇਂ ਵਿਚ ਸੈਸ਼ਨ ਵੰਨ-ਡੇ ਦੇ ਹੀ ਸਨ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸਦਨ ਦੇ ਵਿਚ ਖੜ੍ਹੇ ਹੋ ਕੇ ਇਹੋ ਜਿਹੀਆਂ ਗੱਲਾਂ ਕਹਿਣੀਆਂ ਸ਼ੋਭਾ ਨਹੀਂ ਦਿੰਦੀਆਂ। ਇਕ ਹੋਰ 1998 ਵਿਚ ਚੌਥਾ ਸੈਸ਼ਨ ਚਾਰ ਦਿਨ ਦਾ ਸੀ ਅਤੇ ਦਸਵਾਂ ਸੈਸ਼ਨ ਕੇਵਲ 4 ਦਿਨ ਸੀ। ਇਕ ਹੋਰ 1997 ਵਿਚ ਤੀਜਾ ਸੈਸ਼ਨ ਵੀ ਕੇਵਲ ਤਿੰਨ ਦਿਨ ਦਾ ਸੀ। ਜਦੋਂ ਕੋਈ ਐਸਾ ਵਿਅਕਤੀ ਬੋਲਦਾ ਹੈ ਕੁਝ ਤਾਂ ਆਨੈਸਟੀ ਅਤੇ ਮੋਰੈਲਟੀ ਹੋਣੀ ਚਾਹੀਦੀ ਹੈ। ਪ੍ਰੈਸ ਵਾਲੇ ਕਵਰ ਕਰ ਰਹੇ ਹਨ। ਜੋ ਸਦਨ ਵਿੱਚ ਇਨ੍ਹਾਂ ਨੇ ਝੂਠ ਬੋਲਿਆ ਹੈ, ਅੱਜ ਅਖਬਾਰਾਂ ਵਿੱਚ ਵੀ ਆਇਆ ਹੈ, ਮੈਂ ਸਪੀਕਰ ਸਾਹਿਬ, ਆਪ ਜੀ ਨੂੰ ਨਹੀਂ ਕਹਿੰਦਾ ਕਿ ਇਨ੍ਹਾਂ ਦੇ ਖਿਲਾਫ ਕੋਈ ਕਦਮ ਚੁੱਕੋ, ਉਹ ਆਉਣ ਵਾਲੇ ਸਮੇਂ ਵਿੱਚ ਹੀ ਵਧੇਰੇ ਚੁੱਕੇ ਜਾਣਗੇ। ਮੈਂ ਤਾਂ ਸਿਰਫ ਇਹ ਦੱਸਣਾ ਚਾਹੁੰਦਾ ਹਾਂ ਕਿ ਦੁਨੀਆਂ ਜਾਣ ਜਾਵੇ ਕਿ ਜਿਹੜੇ ਐਸੀਆਂ ਗੱਲਾਂ ਕਰਦੇ ਹਨ, ਇਹ ਕਿਸ ਕਿਸਮ ਦੇ ਲੋਕ ਹਨ। ਕਰਾਈਮ ਸਟੈਟਿਸਟਿਕਸ ਤੋਂ ਬਾਅਦ ਮੈਂ ਵਿਜੀਲੈਂਸ ਤੇ ਆਉਂਦਾ ਹਾਂ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿੱਚ ਜੋ ਮਾਹੌਲ ਹੈ, ਕਦੇ ਵੀ ਇਸ ਤੋਂ ਬਿਹਤਰ ਮਾਹੌਲ ਨਹੀਂ ਹੋ ਸਕਦਾ। ਅਸੀਂ ਬੜੇ ਗੰਭੀਰ ਸੰਕਟ ਦੇ ਵਿਚੋਂ ਲੰਘੇ ਹਾਂ। ਸਾਡੇ ਸੂਬੇ ਵਿੱਚ ਕਾਫੀ ਗੰਭੀਰ ਸੰਕਟ ਰਿਹਾ ਹੈ ਅਤੇ ਸਰਦਾਰ ਬੇਅੰਤ ਸਿੰਘ ਜੀ ਨੇ ਆਪਣੀ ਸ਼ਹਾਦਤ ਦਿੱਤੀ ਅਤੇ ਇੱਥੇ ਸ਼ਾਂਤੀ ਆਈ ਹੈ। ਉਸ ਸ਼ਾਂਤੀ ਸਦਕਾ ਹੀ ਇਨ੍ਹਾਂ ਦੀ ਸਰਕਾਰ ਇੱਥੇ ਆਈ। ਸਾਡੀ, ਸਪੀਕਰ ਸਾਹਿਬ, ਹਮੇਸ਼ਾਂ ਇਹ ਕੋਸ਼ਿਸ਼ ਰਹੀ ਹੈ ਕਿ ਇਸ ਸ਼ਾਂਤੀ ਦੇ ਮਾਹੌਲ ਨੂੰ ਅਸੀਂ ਬਰਕਰਾਰ ਰੱਖੀਏ ਤਾਂ ਕਿ ਜਿਹੜੀ ਆਰਥਿਕ ਹਾਲਤ ਸਾਡੇ ਸੂਬੇ ਦੀ ਵਿਗੜੀ ਹੋਈ ਹੈ, ਉਸ ਵਿੱਚ ਸੁਧਾਰ ਲਿਆ ਸਕੀਏ, ਬੈਟਰਮੈਂਟ ਲਿਆ ਸਕੀਏ। ਇਹ ਕਹਿੰਦੇ ਹਨ ਕਿ ਸੂਬੇ ਦੀ ਵਿੱਤੀ ਹਾਲਤ ਖਰਾਬ ਹੈ ਅਤੇ ਸਰਕਾਰ ਕੋਲ ਇੰਪਲਾਈਜ਼ ਨੂੰ ਤਨਖਾਹ ਦੇਣ ਜੋਗੇ ਪੈਸੇ ਨਹੀਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਸਰਕਾਰ ਦੀ ਵਿੱਤੀ ਹਾਲਤ ਨੂੰ ਬਿਲਕੁਲ ਤਬਾਹ ਕਰ ਕੇ ਰੱਖ ਦਿਤਾ ਹੈ ਅਤੇ ਵਿੱਤੀ ਸਾਧਨ ਵੀ ਤਬਾਹ ਕਰਕੇ ਰੱਖ ਦਿੱਤੇ ਹਨ। ਇਨ੍ਹਾਂ ਦਾ ਤਾਂ ਇਕੋ ਕੰਮ ਰਿਹਾ ਹੈ ਕਿ ਆਪਣੀਆਂ ਜੇਬਾਂ ਭਰਦੇ ਰਹੋ ਅਤੇ ਇਹ ਆਪਣੇ ਟੱਬਰ ਪਾਲਦੇ ਰਹੇ। ਅਕਾਨਮੀ ਨੂੰ ਰੀਵਾਈਵ ਕਰਨ ਲਈ ਜਿਹੜੇ ਵੀ ਕਦਮ ਚੁੱਕਣ ਦੀ ਲੋੜ ਸੀ, ਇਨ੍ਹਾਂ ਨੇ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਅਤੇ ਸੂਬੇ ਦੀ ਵਿੱਤੀ ਹਾਲਤ ਵਿਗਾੜ ਕੇ ਰੱਖ ਦਿੱਤੀ। ਇਥੇ ਕੋਈ ਵੀ ਇਨਵੈਸਟਮੈਂਟ ਕਰਨ ਲਈ ਤਿਆਰ ਨਹੀਂ ਸੀ। ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਅਸੀਂ ਥੋੜ੍ਹੇ ਸਮੇਂ ਵਿੱਚ ਹੀ ਕੋਸ਼ਿਸ਼ ਕੀਤੀ ਹੈ ਅਤੇ ਹੁਣ ਲੋਕ ਪੰਜਾਬ ਵਿੱਚ ਪੈਸਾ ਇਨਵੈਸਟ ਕਰਨ ਅਤੇ ਇੰਡਸਟਰੀਜ਼ ਲਗਾਉਣ ਲਈ ਤਿਆਰ ਹੋ ਰਹੇ ਹਨ। ਅਸੀਂ ਕੱਲ੍ਹ ਵੀ ਇਕ ਮੀਟਿੰਗ ਕੀਤੀ ਹੈ। ਲੋਕ ਇੱਥੇ ਇਨਵੈਸਟਮੈਂਟ ਕਰਨ ਲਈ ਅਤੇ ਇੰਡਸਟਰੀਜ਼

ਲਗਾਉਣ ਲਈ ਤਿਆਰ ਹਨ ਅਤੇ ਇਸਦੇ ਨਾਲ ਸਾਡੇ ਬੱਚਿਆਂ ਨੂੰ ਰੋਜ਼ਗਾਰ ਵੀ ਮਿਲੇਗਾ। ਅਗਰ, ਸਪੀਕਰ ਸਾਹਿਬ, ਅਸੀਂ ਇਕ ਐਸਾ ਮਾਹੌਲ ਨਹੀਂ ਪੈਦਾ ਕਰਦੇ, ਜਿੱਥੇ ਕੁਰੱਪਸ਼ਨ ਨਾ ਹੋਵੇ ਅਤੇ ਲੋਕ ਸਮਝਣ ਕਿ ਇਸ ਸਰਕਾਰ ਵਿੱਚ, ਇਸ ਸੂਬੇ ਵਿੱਚ ਜੋ ਅਸੀਂ ਇਨਵੈਸਟਮੈਂਟ ਕਰਦੇ ਹਾਂ, ਧਨ ਲਗਾਉਂਦੇ ਹਾਂ ਉਹ ਸੁਰੱਖਿਅਤ ਰਹੇਗਾ ਤਾਂ ਕਿਸੇ ਨੇ ਨਹੀਂ ਆਉਣਾ। ਇਹੀ ਕਾਰਨ ਹੈ ਕਿ ਪਿਛਲੇ ਸਮੇਂ ਵਿੱਚ ਇੱਥੇ ਇੰਡਸਟਰੀ ਬਿਲਕੁਲ ਤਬਾਹ ਹੋ ਗਈ ਅਤੇ ਜਿਹੜੇ ਇਨਵੈਸਟਰ ਸਨ, ਇੰਡਸਟਰੀਲਿਸਟ ਸਨ, ਉਹ ਦੂਜੀਆਂ ਸਟੇਟਾਂ ਵਿੱਚ ਚਲੇ ਗਏ। ਸਪੀਕਰ ਸਾਹਿਬ, ਕਿਸਾਨਾਂ ਦਾ ਵੀ ਜੋ ਹਾਲ ਇਨ੍ਹਾਂ ਨੇ ਕੀਤਾ, ਉਹ ਵੀ ਮੈਂ ਦੱਸਦਾ ਹਾਂ। ਸਪੀਕਰ ਸਾਹਿਬ, ਸੈਂਟਰ ਵਿੱਚ ਇਨ੍ਹਾਂ ਦੀ ਭਾਈਵਾਲ ਪਾਰਟੀ ਦੀ ਸਰਕਾਰ ਹੈ। ਇਹ ਸੈਂਟਰ ਨਾਲ ਕਿਉਂ ਗੱਲ ਨਹੀਂ ਕਰਦੇ। ਅੱਜ ਵੀ ਇਨ੍ਹਾਂ ਦਾ ਬਿਆਨ ਮੈਂ ਅਖਬਾਰ ਵਿੱਚ ਪੜ੍ਹਿਆ ਹੈ ਕਿ ਕਿਸਾਨ ਯੂਨੀਅਨਾਂ ਦੇ ਇੰਨੇ ਮੋਰਚੇ ਲੱਗ ਗਏ, ਧਰਨੇ ਲੱਗ ਗਏ ਅਤੇ ਕਿਸਾਨੀ ਬਿਲਕੁਲ ਤਬਾਹ ਹੋ ਗਈ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਦੇ ਆਪਣੇ ਵੇਲੇ ਦੇ ਅੰਕੜੇ ਕੀ ਹਨ। ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਟੋਟਲ 71 ਐਜੀਟੇਸ਼ਨਾਂ ਹੋਈਆਂ ਅਤੇ ਉਨ੍ਹਾਂ ਵਿਚੋਂ 27 ਕਿਸਾਨ ਯੂਨੀਅਨਾਂ ਦੀਆਂ ਸਨ ਜਿਨ੍ਹਾਂ ਵਿੱਚ ਬੀ.ਕੇ.ਯੂ. (ਗੁਰਾਂ) ਦੀਆਂ 7, ਬੀ.ਕੇ.ਯੂ. (ਲੱਖੋਵਾਲ) ਦੀਆਂ 6, ਬੀ.ਕੇ.ਯੂ. (ਮਾਨ) ਦੀਆਂ 12, ਸੀ.ਪੀ.ਆਈ., ਸੀ.ਪੀ.ਐਮ. ਦੀ ਇਕ-ਇਕ। ਕੁਲ 27 ਐਜੀਟੇਸ਼ਨਾਂ ਹੋਈਆ ਸਨ। ਔਰ ਇਨ੍ਹਾਂ ਨੇ ਕਦੇ ਉਨ੍ਹਾਂ ਯੂਨੀਅਨਾਂ ਨਾਲ ਗੱਲਬਾਤ ਨਹੀਂ ਕੀਤੀ। ਅਸੀਂ ਯੂਨੀਅਨ ਨੂੰ ਬੁਲਾ ਕੇ ਤਿੰਨ ਵੇਰ ਗੱਲਬਾਤ ਕੀਤੀ ਹੈ। ਹੋ ਸਕਦਾ ਹੈ ਕਿ ਅਸੀਂ ਕੁੱਝ ਗੱਲਾਂ ਉਨ੍ਹਾਂ ਦੀਆਂ ਨਾ ਮੰਨ ਸਕੀਏ, ਅਕਸਰ ਉਹ ਵੀ ਪੰਜਾਬੀ ਹਨ ਅਤੇ ਉਹ ਵੀ ਸਾਡੀ ਸਮੱਸਿਆ ਨੂੰ ਸਮਝਦੇ ਹਨ। ਹੁਣ ਫਿਰ ਉਨ੍ਹਾਂ ਦੀ ਰਿਕਵੈਸਟ ਆਈ ਹੈ ਕਿ ਅਸੀਂ ਮਿਲਣਾ ਚਾਹੁੰਦੇ ਹਾਂ, ਅਸੀਂ ਉਨ੍ਹਾਂ ਨੂੰ ਬੁਲਾ ਕੇ ਹਰ ਮੁਸ਼ਕਲ ਹੱਲ ਕਰਨ ਦੀ ਕੋਸ਼ਿਸ਼ ਕਰਾਂਗੇ। ਸਪੀਕਰ ਸਾਹਿਬ, ਇਨ੍ਹਾਂ ਨੇ ਇੰਡਸਟਰੀ ਨੂੰ ਤਬਾਹ ਕਰ ਦਿੱਤਾ। ਕੀ ਇਨ੍ਹਾਂ ਨੂੰ ਪਹਿਲਾਂ ਨਹੀਂ ਪਤਾ ਸੀ ਕਿ ਡਬਲਯੂ.ਟੀ.ਓ. ਆ ਰਿਹਾ ਹੈ ਅਤੇ ਕੀ ਇਨ੍ਹਾਂ ਨੇ ਕਦੇ ਡਾਈਵਰਸੀਫੀਕੇਸ਼ਨ ਬਾਰੇ ਸੋਚਿਆ, ਜਿਸ ਦੇ ਕਾਰਨ ਇੰਡਸਟਰੀ ਦਾ ਭਵਿੱਖ ਬਣ ਸਕਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਸਾਨੀ ਬਾਰੇ ਕੁਝ ਨਹੀਂ ਕੀਤਾ, ਇੰਡਸਟਰੀ ਬਾਰੇ ਕੁਝ ਨਹੀਂ ਕੀਤਾ ਅਤੇ ਨਾ ਹੀ ਬਿਜਲੀ ਬਾਰੇ ਕੁਝ ਕੀਤਾ ਹੈ, ਤਾਂ ਕਿ ਸੂਬੇ ਦਾ ਭਵਿੱਖ ਬਣ ਸਕਦਾ, ਜਿਸ ਦੇ ਕਾਰਨ ਸੂਬੇ ਦੀ ਆਰਥਿਕ ਹਾਲਤ ਡੀਟੀਰੀਰੇਸ਼ਨ ਵੱਲ ਜਾਂਦੀ ਰਹੀ ਅਤੇ ਆਰਥਿਕ ਹਾਲਤ ਵਿਗੜਦੀ ਗਈ । ਛੋਟੀਆਂ-ਛੋਟੀਆਂ ਗੱਲਾਂ ਤੇ ਇਨ੍ਹਾਂ ਨੇ 55 ਮਿੰਟ ਲਗਾਏ ਹਨ।

ਕੁਰੱਪਸ਼ਨ ਦਾ ਮਸਲਾ ਹੈ। ਕੁਰੱਪਸ਼ਨ ਇਸ ਦੇਸ਼ ਵਿੱਚ ਹੁਣ ਜੜ੍ਹ ਫੜ ਗਈ ਹੈ, ਇਸ ਸੂਬੇ ਵਿੱਚ ਜੜ੍ਹ ਫੜ ਗਈ ਹੈ। ਮੈਂ ਚੋਣਾਂ ਸਮੇਂ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਅਗਰ ਤੁਸੀਂ ਸਾਨੂੰ ਭੇਜੋਗੇ ਤਾਂ ਮੈਂ ਇਹ ਕੁਰੱਪਸ਼ਨ ਦੀ ਜੜ੍ਹ ਕੱਢਾਂਗਾ। ਮੈਂ ਇੱਕ ਅਜਿਹਾ ਮਾਹੌਲ ਬਣਾਉਣਾ ਹੈ ਕਿ ਜਿਸ ਸੂਬੇ ਵਿੱਚ ਗਰੀਬ ਤੋਂ ਗਰੀਬ ਘਰਾਣੇ ਦਾ ਵਿਅਕਤੀ ਵੀ ਬਿਨਾਂ ਪੈਸੇ ਤੋਂ ਕੰਮ ਕਰਵਾ ਸਕੇ ਜਿਹੜਾ ਇਨ੍ਹਾਂ ਵੇਲੇ ਨਹੀਂ ਸੀ। ਇਨ੍ਹਾਂ ਨੇ ਟੀਚਰ ਭਰਤੀ ਕੀਤੇ ਜਾਂ ਐਸ.ਐਸ.ਐਸ. ਬੋਰਡ ਜਾਂ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਜਿੰਨੀਆਂ ਵੀ ਭਰਤੀਆਂ ਕੀਤੀਆਂ, ਕੋਈ ਵੀ ਰਕਮਾਂ ਲਏ ਬਿਨਾਂ ਨਹੀਂ ਕੀਤੀਆਂ। ਸਾਰਾ ਕੁਝ ਵਿਕਾਊ ਸੀ ਔਰ ਫਿਰ ਆਪਣੇ ਟੱਬਰਾਂ ਨੂੰ ਪਾਲਦੇ ਸੀ। ਇਹ ਸਿਸਟਮ ਹੁੰਦਾ ਸੀ। ਇਹ ਸਭ ਕੁਝ ਕੇਸਾਂ ਵਿੱਚ ਆਵੇਗਾ, ਲੁਕਾਉਣ ਦੀ ਗੱਲ ਨਹੀਂ। ਇਨ੍ਹਾਂ ਨੇ ਪ੍ਰੀਐਂਪਟਿਵ ਸਟਰਾਈਕ ਕੀਤੀ ਹੈ ਕਿ ਲੋਕਾਂ ਦੇ ਮਨ ਚੇਂਜ ਕਰ ਦਿਓ। ਇਨ੍ਹਾਂ ਨੂੰ ਪਤਾ ਹੈ ਕਿ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ ਇਨ੍ਹਾਂ ਦਾ ਮਾਂਜਾ ਫਿਰਿਆ ਹੈ। ਹੋਰ ਵੀ ਕਈ ਚੋਣਾਂ ਇਹ ਪੰਜਾਬ ਵਿੱਚ ਹਾਰੇ ਹਨ। ਪੰਚਾਇਤ ਚੋਣਾਂ, ਸੰਮਤੀਆਂ ਦੀਆਂ ਚੋਣਾਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ,

[ਮੁੱਖ ਮੰਤਰੀ]

ਕਾਰਪੋਰੇਸ਼ਨਾਂ ਦੀਆਂ ਚੋਣਾਂ, ਮਿਊਂਸਿਪਲ ਕਮੇਟੀ ਦੀਆਂ ਚੋਣਾਂ ਇਹ ਸਾਰੀਆਂ ਚੋਣਾਂ ਵਿੱਚ ਖਤਮ ਹੋ ਗਏ ਹਨ। ਲੋਕਾਂ ਵਿੱਚ ਇਨ੍ਹਾਂ ਦਾ ਕਾਨਫੀਡੈਂਸ ਖਤਮ ਹੋ ਗਿਆ ਹੈ। ਅੱਜ ਮੇਜਰ ਇਸ਼ੂ ਹੈ ਕੁਰੱਪਸ਼ਨ ਔਰ ਇਹ ਉਸ ਨੂੰ ਬਦਲਾਉਣਾ ਚਾਹੁੰਦੇ ਹਨ। ਅੰਗਰੇਜ਼ੀ ਦੀ ਕਹਾਵਤ ਹੈ। ਸ਼ਾਇਦ ਇਨ੍ਹਾਂ ਨੂੰ ਅੰਗਰੇਜ਼ੀ ਸਮਝ ਆਉਂਦੀ ਹੋਵੇ :

"Pot calling the kettle black". That is what he is trying. ਪੰਜਾਬੀ ਵਿੱਚ ਵੀ ਮੈਂ ਸਮਝਾ ਦਿੰਦਾ ਹਾਂ। ਕਾਲਸ ਨਾਲ ਇਹ ਲਿਬੜੇ ਹੋਏ ਹਨ ਔਰ ਕਾਲਸ ਦੇ ਛਿੱਟੇ ਦੂਜਿਆਂ ਤੇ ਪਾਉਣਾ ਚਾਹੁੰਦੇ ਹਨ। ਲੋਕਾਂ ਦਾ ਧਿਆਨ ਪਾਸੇ ਕਰਨਾ ਚਾਹੁੰਦੇ ਹਨ। ਅਕਾਲੀ ਦਲ ਡਾਵਾਂਡੋਲ ਹੋਇਆ ਫਿਰਦਾ ਹੈ। ਇਹ ਰੁਖ ਚੇਂਜ ਕਰਨਾ ਚਾਹੁੰਦੇ ਹਨ। ਅਕਤੂਬਰ ਵਿਚ ਅਸੀਂ ਚਾਰਜਸ਼ੀਟ ਫਾਈਲ ਕਰ ਦੇਣੀ ਹੈ। ਸਭ ਕੁਝ ਸਾਹਮਣੇ ਆ ਜਾਣਾ ਹੈ। ਇਹ ਡੈਫਾਮੇਸ਼ਨ ਕੇਸ ਕਰਦੇ ਹਨ। ਸ਼ੌਂਕ ਨਾਲ ਕਰਨ ਪਰ ਰੌਲਾ ਪਾ ਦਿੱਤਾ ਕਿ ਅਮਰਿੰਦਰ ਸਿੰਘ ਸੰਮਨ ਨਹੀਂ ਲੈਂਦਾ। ਮੈਂ ਕਿਹੜਾ ਲੁਕਿਆ ਫਿਰਦਾ ਹਾਂ। ਅਖਬਾਰਾਂ ਵਿੱਚ ਦੇ ਦਿੱਤਾ ਕਿ ਅਮਰਿੰਦਰ ਸਿੰਘ ਸੰਮਨ ਨਹੀਂ ਲੈਂਦਾ। ਮੈਂ ਤਾਂ ਉਰੇ ਹੀ ਹਾਂ। ਹੁਣ ਜਾਂ ਪਹਿਲਾਂ ਮੇਰੇ ਪੀ.ਏ. ਨੂੰ ਸੰਮਨ ਦਿੰਦੇ। ਮੈਂ ਇਨ੍ਹਾਂ ਤੇ ਚਾਰਜ ਲਾਏ ਹਨ ਤਾਂ ਮੈਨੂੰ ਫਿਰ ਭੱਜਣ ਦੀ ਕੀ ਲੋੜ ਹੈ। ਮੈਂ ਆਪਣੀ ਡਿਊਟੀ ਨਿਭਾਉਣੀ ਹੈ। ਮੈਂ ਪੰਜਾਬ ਦੇ ਲੋਕਾਂ ਨਾਲ ਵਾਇਦਾ ਕੀਤਾ ਹੈ। ਇਸ ਵਾਇਦੇ ਨੂੰ ਸਿਰੇ ਚੜ੍ਹਾਉਣਾ, ਮੇਰੀ ਡਿਊਟੀ ਬਣਦੀ ਹੈ। ਜਿਹੜੇ ਭ੍ਰਿਸ਼ਟ ਬੰਦੇ ਹਨ, ਉਨ੍ਹਾਂ ਨੂੰ ਅਦਾਲਤਾਂ ਸਾਹਮਣੇ ਲਿਆਵਾਂਗੇ। ਮੈਂ ਜੈ ਲਲਿਤਾ ਵਾਂਗ ਵੀ ਕਰ ਸਕਦਾ ਸੀ। ਜਿਵੇਂ ਕਰੁਣਾਨਿਧੀ ਨੂੰ ਸਵੇਰੇ ਦੋ ਵਜੇ ਚੁੱਕਿਆ। ਮੈਂ ਵੀ ਕਰ ਸਕਦਾ ਸੀ, ਕੋਈ ਪਰਾਬਲਮ ਨਹੀਂ। ਲੇਕਿਨ ਸਾਡਾ ਤਰੀਕਾ ਹੋਰ ਹੈ। ਜਿਵੇਂ ਇਨ੍ਹਾਂ ਦੇ ਸਾਥੀਆਂ ਨਾਲ ਕੀਤਾ ਪਹਿਲਾਂ ਅਰੈਸਟ, ਫਿਰ ਇਨਵੈਸਟੀਗੇਸ਼ਨ। ਜੇ ਮੈਂ ਅਰੈਸਟ ਇਨ੍ਹਾਂ ਨੂੰ ਕਰਦਾ ਤਾਂ ਇਨ੍ਹਾਂ ਨੇ ਵਿੰਡਿਕਟਿਵਨੈਸ ਦਾ ਰੌਲਾ ਪਾ ਦੇਣਾ ਸੀ। ਅਸੀਂ ਪਹਿਲਾਂ ਪੜਤਾਲ ਕਰਾਂਗੇ ਔਰ ਫਿਰ ਚਾਰਜਸ਼ੀਟ ਕੋਰਟ ਵਿੱਚ ਦਾਖਲ ਕਰਾਂਗੇ। ਕੋਰਟ ਨੇ ਦੇਖਣਾ ਹੈ ਕਿ ਗਿਲਟੀ ਹਨ ਜਾਂ ਨਹੀਂ। ਹੁਣ ਇਹ ਡਰੀ ਜਾਂਦੇ ਹਨ। ਜਦੋਂ ਇਹ ਘਬਰਾਉਂਦੇ ਹਨ ਤਾਂ ਦਾੜ੍ਹੀ ਤੇ ਹੱਥ ਫੇਰਨਾ ਸ਼ੁਰੂ ਕਰ ਦਿੰਦੇ ਹਨ। 14 ਸਾਲ ਮੈਂ ਇਨ੍ਹਾਂ ਨਾਲ ਰਿਹਾ ਹਾਂ। ਮੈਨੂੰ ਪਤਾ ਹੈ। ਇਨ੍ਹਾਂ ਨੂੰ ਵੀ ਇਨਵੈਸਟੀਗੇਸ਼ਨ ਦਾ ਤਰੀਕਾ ਪਤਾ ਹੈ। ਇਨ੍ਹਾਂ ਨੇ ਸਾਡੇ ਬੰਦੇ ਵੀ ਫੜੇ। ਯਸ਼ ਜੀ ਫੜੇ। ਚੌਧਰੀ ਸਾਹਿਬ ਨੂੰ ਫੜਿਆ। ਕਿੰਨੇ ਹੋਰ ਬੰਦਿਆਂ ਨੂੰ ਫੜਿਆ। ਹੁਣ ਤਾਂ ਕਹਿੰਦੇ ਹਨ ਕਿ ਮੈਂ ਕਦੇ ਨਹੀਂ ਫੜਿਆ। ਹੁਣ ਕਹਿੰਦੇ ਹਨ ਕਿ ਮੇਰੇ ਵਿੱਚ ਮਾਰੈਲਿਟੀ ਬੜੀ ਹੈ। ਇਨ੍ਹਾਂ ਨੇ ਸਾਡੇ ਚੌਧਰੀ ਸਾਹਿਬ ਨੂੰ ਫੜਿਆ, ਉਂਕਾਰ ਜੀ ਨੂੰ ਫੜਿਆ, ਸਰਦਾਰ ਤੀਰਥ ਸਿੰਘ ਨੂੰ ਫੜਿਆ ਉਨ੍ਹਾਂ ਨੂੰ ਟਾਰਚਰ ਕੀਤਾ। ਇਸ ਦਾ ਮਤਲਬ ਇਹ ਬਦਲਾ ਲੈਣਾ ਚਾਹੁੰਦੇ ਸਨ ਜਦਕਿ ਸਾਡੀ ਬਦਲੇ ਦੀ ਭਾਵਨਾ ਨਹੀਂ। ਅਸੀਂ ਪੰਜਾਬ ਦੇ ਲੋਕਾਂ ਸਾਹਮਣੇ ਗੱਲ ਰੱਖੀ ਔਰ ਉਸ ਨੂੰ ਮੁੱਖ ਰੱਖ ਕੇ ਲੋਕਾਂ ਨੇ ਸਾਨੂੰ ਸਪੋਰਟ ਦਿੱਤੀ। ਹੁਣ ਮੈਂ ਵਿਜੀਲੈਂਸ ਕੋਲ ਆਏ ਕੁਰੱਪਸ਼ਨ ਕੇਸਾਂ ਦੀ ਗੱਲ ਕਰਦਾ ਹਾਂ। ਮੈਂ ਇਹ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੂਰੇ 1893 ਕੇਸ ਪੰਜ ਸਾਲਾਂ ਵਿੱਚ ਰਜਿਸਟਰ ਕੀਤੇ, ਇਨਵੈਸਟੀਗੇਸ਼ਨ ਕਿਉਂਕਿ ਇਹ ਕੁਰੱਪਸ਼ਨ ਦੇ ਮਾਮਲੇ ਨੂੰ ਕਰਦੇ ਹੀ ਨਹੀਂ ਹੁੰਦੇ ਲੇਕਿਨ ਸਾਡੇ ਪੰਜਾਬ ਦੇ ਲੋਕ ਇਹ ਦੇਖਦੇ ਹੋਏ ਕਿ ਇਹ ਗੌਰਮਿੰਟ ਵੈੱਲ ਮੀਨਿੰਗ ਹੈ, ਕੋਈ ਹੱਲ ਕੱਢਣਾ ਚਾਹੁੰਦੀ ਹੈ, ਕੁਰੱਪਸ਼ਨ ਨੂੰ ਬੰਦ ਕਰਨਾ ਚਾਹੁੰਦੀ ਹੈ, 18000 ਕੰਪਲੇਂਟਸ ਸਾਡੇ ਕੋਲ ਆਈਆਂ ਸਨ, ਜਿਹੜੀਆਂ ਇਨਕੁਆਇਰ ਹੋਈਆਂ ਹਨ ਔਰ 10,000 ਕੰਪਲੇਂਟਸ ਹੋਰ ਆਈਆਂ ਹਨ। ਇਸ ਤਰ੍ਹਾਂ 28,000 ਹੋ ਗਈਆਂ। In 877 cases, inquiries have been registered in these cases. ਉਸ ਵਿੱਚ ਐਕਸ-ਸੀ.ਐਮ.

ਤੇ ਹਾਲੇ ਹੋਣ ਲੱਗਿਆ ਹੈ। ਥੋੜ੍ਹਾ ਬਹੁਤ ਹੋ ਗਿਆ ਹੈ ਅਤੇ ਦਸ ਐਕਸ-ਮਨਿਸਟਰ ਹਨ। ਦੋ ਐਕਸ-ਚੇਅਰਮੈਨ, ਪੀ.ਪੀ.ਐਸ.ਸੀ., ਇੱਕ ਆਈ.ਏ.ਐਸ., ਇੱਕ ਇੰਡੀਅਨ ਫਾਰੈਸਟ ਅਫ਼ਸਰ, ਪੀ.ਸੀ.ਐਸ. 16 ਅਤੇ ਬਾਕੀ ਹੋਰ ਛੋਟੇ ਮੋਟੇ ਪਟਵਾਰੀ-ਸ਼ਟਵਾਰੀ। ਇਹ ਕੀ ਕਰਦੇ ਸੀ। ਮੈਂ ਹੁਣੇ ਦਸਦਾ ਹਾਂ ਕਿ ਇਹ ਕੀ ਕਰਦੇ ਸੀ, ਪਟਵਾਰੀ ਨੂੰ ਫੜ ਲੈਂਦੇ ਸੀ। ਇੱਕ ਅਵਾਰਡ ਇਨ੍ਹਾਂ ਨੇ ਚਾਲੂ ਕੀਤਾ ਸੀ, ਮਹਾਰਾਜਾ ਰਣਜੀਤ ਸਿੰਘ ਅਵਾਰਡ। ਉਸ ਵਿੱਚ 20,000 ਰੁਪਿਆ ਦਿੰਦੇ ਸੀ। ਇਹ ਸੰਗਤ ਦਰਸ਼ਨ ਪ੍ਰੋਗਰਾਮ ਕਰਦੇ ਸੀ, ਜਿਸ ਤਰ੍ਹਾਂ ਅਕਬਰ ਦਾ ਦਰਬਾਰ ਸਜਦਾ ਹੁੰਦਾ ਸੀ, ਸੰਗਤ ਦਰਸ਼ਨ ਵਿੱਚ ਉਥੇ ਕਹਿੰਦੇ ਸੀ ਕਿ ਤੂੰ ਇੰਨੇ ਪੈਸੇ ਲਏ ਹਨ, ਉਸ ਨੂੰ ਪੈਸੇ ਮੋੜ ਔਰ ਕਿਸੇ ਨੂੰ ਇਨਾਮ ਦੇ ਦੇਣਾ। ਇਹ ਇਸ ਕਿਸਮ ਦਾ ਕੰਮ ਕਰਦੇ ਸੀ। ਛੋਟੇ ਮੋਟੇ ਪਟਵਾਰੀ ਫੜ ਲੈਂਦੇ ਸੀ ਪਰ ਜਿਹੜਾ ਇਨ੍ਹਾਂ ਦੇ ਆਪਣੇ ਹਾਣ ਦਾ ਬੰਦਾ ਸੀ, ਉਸ ਨੂੰ ਹੱਥ ਨਹੀਂ ਲਾਉਣਾ। ਅਗਰ ਇਸ ਸਟੇਟ ਵਿਚੋਂ ਉਖੇੜ ਕੇ ਕੁਰੱਪਸ਼ਨ ਕੱਢਣੀ ਹੈ ਤਾਂ ਪਟਵਾਰੀਆਂ ਨੂੰ ਜਾਂ ਤਹਿਸੀਲਦਾਰਾਂ ਨੂੰ ਫੜਨ ਨਾਲ ਗੱਲ ਨਹੀਂ ਬਣਨੀ। ਜਿਹੜਾ ਮੁਖੀ ਹੈ, ਉਸ ਲਈ ਵੀ ਇਕ ਕਾਨੂੰਨ ਹੈ। ਇਹ ਪਟਵਾਰੀਆਂ ਦੇ ਮਗਰ ਹੀ ਲੱਗੇ ਰਹੇ। ਅੱਜ ਜਿਹੜੀ ਠੰਡ ਬਣੀ ਹੋਈ ਹੈ ਪੰਜਾਬ ਦੇ ਅੰਦਰ, ਇਹ ਜੋ ਮਰਜ਼ੀ ਕਹਿਣ, ਇਹ ਬਣੀ ਹੋਈ ਹੈ ਜੋ ਕਿ ਇਹ ਦੇਖ ਰਹੇ ਹਨ। ਜਿਹੜੇ ਮੁਖੀ ਹਨ, ਜਿਨ੍ਹਾਂ ਨੇ ਬਹਿ ਕੇ ਗੱਲਾਂ ਕਰਵਾਈਆਂ, ਉਨ੍ਹਾਂ ਤੇ ਹੱਥ ਪੈ ਰਿਹਾ ਹੈ। ਜਿਹੜਾ ਇਥੇ ਇਨ੍ਹਾਂ ਨੇ ਸ਼ਬਦ ਯੂਜ਼ ਕੀਤਾ ਹੈ, ਜਿਹੜਾ ਇਨ੍ਹਾਂ ਨੇ ਐਡਜਰਨਮੈਂਟ ਮੋਸ਼ਨ ਵਿੱਚ ਲਿਖਿਆ ਹੈ 'ਪੁਲੀਟੀਕਲ ਵਿੰਡਿਕਟਿਵ ਐਟੀਚਿਊਡ', ਇਹ ਮੈਂ ਦੱਸਣਾ ਚਾਹੁੰਦਾ ਹਾਂ। ਇਥੇ ਇਨ੍ਹਾਂ ਵੱਲੋਂ ਦੱਸਿਆ ਗਿਆ ਕਿ ਜਦੋਂ ਇਨਵੈਸਟੀਗੇਸ਼ਨ ਕੀਤੀ ਤਾਂ ਸਾਡੇ ਬੱਚਿਆਂ ਦੀਆਂ ਖੇਡਾਂ ਰੁਲ ਗਈਆਂ। ਅਸੀਂ ਕੋਈ ਕਮਲੇ ਹਾਂ ਕਿ ਪ੍ਰਕਾਸ਼ ਸਿੰਘ ਬਾਦਲ, ਸੁਖ ਰਾਮ ਵਾਂਗ ਮੰਜੇ ਥੱਲੇ ਬਕਸੇ ਭਰ ਕੇ ਰੱਖੇਗਾ। ਅਸੀਂ ਕਮਲੇ ਹਾਂ। ਸਾਨੂੰ ਪਤਾ ਹੈ ਕਿਥੇ ਪਏ ਹਨ। ਇਹ ਵੀ ਪਤਾ ਹੈ ਕਿ ਬਕਸੇ ਕਿੱਧਰ ਗਏ ਹਨ, ਇਹ ਵੀ ਪਤਾ ਹੈ ਕਿ ਕਿਥੇ ਹਨ। ਲੇਕਿਨ ਉਥੇ ਜੋ ਸਾਡਾ ਵਿਜੀਲੈਂਸ ਡਿਪਾਰਟਮੈਂਟ ਗਿਆ ਹੈ, ਉਹ ਵੈਲਿਊਏਸ਼ਨ ਕਰਨ ਗਿਆ ਹੈ, ਉਹ ਡਿਸਪਰੋਪੋਰਸ਼ਨੇਟ ਐਸੈਟਸ ਦੇਖਣ ਗਿਆ ਹੈ ਕਿ ਕਿੰਨਾ ਪੈਸਾ ਕਿਥੇ ਹੈ। ਸੈਕਟਰ-9 ਵਿੱਚ ਜਿਹੜੀ ਕੋਠੀ ਬਣੀ ਹੋਈ ਹੈ, ਉਹ ਤਾਂ ਪੁਰਾਣੀ ਹੈ। ਸਾਨੂੰ ਕਮਲੇ ਸਮਝਦੇ ਹਨ। ਇਨ੍ਹਾਂ ਨੂੰ ਵੀ ਪਤਾ ਹੈ ਕਿ ਕੋਠੀ ਨੂੰ ਬਿਲਕੁੱਲ ਢਾਹ ਕੇ ਨਵੀਂ ਬਣਾਈ ਹੈ। ਸਭ ਕੁਝ ਪਤਾ ਹੈ। ਮੈਂ ਤਾਂ ਪੁਰਾਣੀ ਕੋਠੀ ਵਿੱਚ ਦਸ ਵਾਰ ਗਿਆ ਹਾਂ। ਕੀ ਮੈਨੂੰ ਪੁਰਾਣੀ ਨਵੀਂ ਦੀ ਪਛਾਣ ਨਹੀਂ। ਸਭ ਪਤੈ ਕਿ ਕੀ ਹੈ, ਕੀ ਨਹੀਂ। ਇਹ ਜਿਹੜੀਆਂ ਗੱਲਾਂ ਹਨ, ਇਹ ਕਹਿਣੀਆਂ This is totally disproportionate assets cases. ਇਹ ਸਾਰੀ ਇਵੈਲਯੂਏਸ਼ਨ ਚੱਲ ਰਹੀ ਹੈ। ਇਨ੍ਹਾਂ ਨੂੰ ਫਿਕਰ ਹੋਈ ਜਾਂਦਾ ਹੈ ਕਿ ਇੰਨੀ ਦੇਰੀ ਕਿਉਂ। ਦੇਰੀ ਇਸ ਲਈ, ਕਿਉਂਕਿ ਅਸੀਂ ਇਹੋ ਜਿਹਾ ਕੇਸ ਬਣਾਉਣਾ ਹੈ, ਜਿਸ ਵਿਚੋਂ ਇਹ ਨਿਕਲ ਨਾ ਸਕਣ। ਮੈਂ ਕਿਹਾ ਹੈ ਕਿ ਐਂਡ ਆਫ਼ ਅਕਤੂਬਰ ਤੱਕ ਤੁਸੀਂ ਇੰਤਜ਼ਾਰ ਕਰ ਲਵੋ। ਰਵਿੰਦਰਪਾਲ ਸਿੰਘ ਸੰਧੂ ਤੋਂ 20 ਕਰੋੜ ਦੇ ਐਸਟਸ ਮਿਲੇ ਹਨ, ਜਿਹੜਾ ਪੀ.ਪੀ.ਐਸ.ਸੀ. ਦਾ ਚੇਅਰਮੈਨ ਸੀ। ਉਹ ਚੇਅਰਮੈਨ, ਜਿਸ ਵਾਸਤੇ ਇਨ੍ਹਾਂ ਨੇ ਸੈਂਟਰ ਨੂੰ ਕਈ ਚਿੱਠੀਆਂ ਲਿਖੀਆਂ ਕਿ ਇੰਨਾ ਇਮਾਨਦਾਰ ਬੰਦਾ ਹੈ, ਐਡਮਨਿਸਟਰੇਟਿਵਲੀ ਕਾਬਲ ਬੰਦਾ ਹੈ ਇਸ ਨੂੰ ਯੂ.ਪੀ.ਐਸ.ਸੀ. ਦਾ ਚੇਅਰਮੈਨ ਬਣਾ ਦਿਓ। ਇਨ੍ਹਾਂ ਦੀਆਂ ਉਹ ਚਿੱਠੀਆਂ ਮੇਰੇ ਕੋਲ ਪਈਆਂ ਹਨ, ਜਿਹੜੀਆਂ ਪ੍ਰਧਾਨ ਮੰਤਰੀ ਨੂੰ ਲਿਖੀਆਂ ਗਈਆਂ ਹਨ। ਜਿਹੜਾ ਕੁਝ ਹੁੰਦਾ ਰਿਹਾ ਹੈ, ਇਹ ਸਾਰੇ ਉਸ ਵਿੱਚ ਹਿੱਸੇਦਾਰ ਸਨ। ਕੋਈ ਪੋਸਟ ਨਹੀਂ ਹੁੰਦੀ ਸੀ, ਜਿਹੜੀ ਬਗੈਰ ਇਨ੍ਹਾਂ ਦੇ ਕਹੇ ਤੋਂ ਜਾਂ ਇਨ੍ਹਾਂ ਦੇ ਟੱਬਰ ਦੇ ਕਹੇ ਤੋਂ ਭਰੀ ਜਾਂਦੀ ਹੋਵੇ। ਸਾਰੀਆਂ ਪ੍ਰੋਮੋਸ਼ਨਾਂ, ਸਾਰੀਆਂ ਨੌਕਰੀਆਂ ਇਨ੍ਹਾਂ ਦੇ ਕਹੇ ਤੇ ਭਰੀਆਂ ਜਾਂਦੀਆਂ ਸਨ। ਇਥੇ ਇਹ ਕਹਿੰਦੇ ਹਨ ਕਿ ਅਸੀਂ ਵਿੰਡਿਕਟਿਵ ਹੋ ਰਹੇ ਹਾਂ। ਸੁੱਚਾ ਸਿੰਘ ਲੰਗਾਹ ਕੋਲੋਂ 10 ਕਰੋੜ

[ਮੁੱਖ ਮੰਤਰੀ]

ਰੁਪਏ ਦੀ ਡਿਸਪਰੋਪੋਰਸ਼ਨੇਟ ਪਰਾਪਰਟੀ ਫੜੀ ਗਈ ਹੈ। ਇਸੇ ਤਰ੍ਹਾਂ ਸਰਦਾਰ ਤੋਤਾ ਸਿੰਘ ਤੇ 12 ਕਰੋੜ ਰੁਪਏ ਦਾ ਕੇਸ ਹੈ ਔਰ ਹੋਰ ਜਿਹੜੇ ਕਾਫੀ ਸਾਰਿਆਂ ਦੇ ਬਾਰੇ ਕੇਸ ਹਨ ਜਿਨ੍ਹਾਂ ਦੇ ਖਿਲਾਫ਼ ਐਫ.ਆਈ.ਆਰਜ਼ ਦਰਜ ਹੋਈਆਂ ਹਨ, ਉਨ੍ਹਾਂ ਦੇ ਮੈਂ ਨਾਮ ਵੀ ਪੜ੍ਹ ਸਕਦਾ ਹਾਂ ਪਰ ਮੈਂ ਤਾਂ ਸਿਰਫ਼ ਥੋੜ੍ਹੀਆਂ ਹੀ ਚਾਰਜਸ਼ੀਟਾਂ ਦਾ ਜ਼ਿਕਰ ਕੀਤਾ ਹੈ। ਸਵਾਲ ਤਾਂ ਇਹ ਹੈ ਕਿ ਮੈਂ ਇਹ ਨਹੀਂ ਕਹਿੰਦਾ ਕਿ ਅਸੀਂ ਇਨ੍ਹਾਂ ਨੂੰ ਅੰਦਰ ਦੇਣਾ ਹੈ, ਪਰੰਤੂ ਜੋ ਸਾਡਾ ਕਾਨੂੰਨ ਹੈ ਉਸ ਦੇ ਅਨੁਸਾਰ ਹੀ ਕਾਰਵਾਈ ਹੋਣੀ ਹੈ ਔਰ ਕਾਨੂੰਨ ਦੇ ਮੁਤਾਬਿਕ ਜਿਨ੍ਹਾਂ ਦੇ ਉਪਰ ਦੋਸ਼ ਭ੍ਰਿਸ਼ਟਾਚਾਰ ਦੇ ਲਗਣਗੇ ਤੇ ਫਿਰ ਉਸ ਦੇ ਉਤੇ ਬਹਿਸ ਹੋਵੇਗੀ। ਜੇਕਰ ਇਹ ਦੋਸ਼ੀ ਪਾਏ ਗਏ ਤਾਂ ਅੰਦਰ ਚਲੇ ਜਾਣਗੇ, ਨਹੀਂ ਤਾਂ ਫਿਰ ਬਾਹਰ ਨਿਕਲ ਜਾਣਗੇ। ਇਸ ਚੀਜ਼ ਦੇ ਤਾਂ ਸਿਰਫ ਦੋ ਹੀ ਰਸਤੇ ਹਨ। ਇਥੇ ਕਰੋੜਾਂ ਦੁਨੀਆਂ ਨੂੰ ਪਤਾ ਲਗ ਜਾਵੇਗਾ ਕਿ ਇੱਕ ਭ੍ਰਿਸ਼ਟ ਮੁੱਖ ਮੰਤਰੀ, ਭ੍ਰਿਸ਼ਟ ਮੰਤਰੀ ਅੰਦਰ ਜਾਣਗੇ ਤਾਂ ਸਾਰੇ ਮੁਲਾਜ਼ਮਾਂ ਦੇ ਅੰਦਰ ਠੰਡ ਆ ਜਾਵੇਗੀ। ਇਨ੍ਹਾਂ ਸਾਰੇ ਕੇਸਾਂ ਦੇ ਬਾਰੇ ਫਿਗਰ ਐਂਡ ਫੈਕਟਸ ਸਾਹਮਣੇ ਆ ਜਾਣਗੇ। ਇਸ ਤੋਂ ਇਲਾਵਾ ਹੋਰ ਵੀ ਕਈ ਸਕੈਮ ਹਨ, ਇਨ੍ਹਾਂ ਦੇ ਵੇਲੇ ਤਾਂ ਬਹੁਤੇ ਜ਼ਿਆਦਾ ਸਕੈਮ ਹੀ ਹੋਏ ਹਨ। ਇੱਕ ਮਲੋਟ ਡ੍ਰੇਨੇਜ਼ ਵਿਭਾਗ ਦੇ ਸਕੈਮ ਤੇ ਵੀ ਅਸੀਂ ਐਕਸ਼ਨ ਲੈਣਾ ਹੈ, ਇਸੇ ਤਰ੍ਹਾਂ ਯੂ.ਬੀ.ਡੀ.ਸੀ. ਦਾ ਵੀ ਸਕੈਮ ਹੈ, ਉਹ ਵੀ ਕਰ ਰਹੇ ਹਾਂ ਔਰ ਐਕਸ਼ਨ ਲੈਣਾ ਹੈ। ਇਸ ਤਰ੍ਹਾਂ ਕਰੋੜਾਂ ਰੁਪਏ ਦੇ ਸੰਗਤ ਦਰਸ਼ਨ ਦਾ ਸਕੈਮ ਹੈ। ਸੰਗਤ ਦਰਸ਼ਨ ਦੇ ਬਾਰੇ ਕੋਈ ਅਕਾਊਂਟ ਹੀ ਨਹੀਂ ਸੀ। ਇਸ ਦੇ ਬਾਰੇ ਅਕਾਊਂਟੈਂਟ ਜਨਰਲ ਆਡਿਟ ਬਰਾਂਚ ਵਾਲਿਆਂ ਨੇ ਕਿਹਾ ਹੈ ਕਿ ਇਸ ਕੇਸ ਦੀ ਵੀ ਇਨਵੈਸਟੀਗੇਸ਼ਂਨ ਹੋਣੀ ਚਾਹੀਦੀ ਹੈ ਔਰ ਇਸ ਇਨਵੈਸਟੀਗੇਸ਼ਨ ਤੋਂ ਇਲਾਵਾ ਜੋ ਇਸ ਦੇ ਫਿਗਰਜ਼ ਦਿੱਤੇ ਗਏ ਹਨ, ਪੂਰੀ ਰਿਪੋਰਟ ਦੇ ਵਿੱਚ, ਕਰੋੜਾਂ ਰੁਪਏ ਹੀ ਡਿਸ-ਅਪੀਅਰ ਹੋ ਗਏ ਹਨ, ਪਤਾ ਨਹੀਂ ਕਿ ਕਿਥੇ ਗਏ ਹਨ, ਕੋਈ ਅਕਾਊਂਟ ਨਹੀਂ ਕਿ ਕਿਥੇ ਗਏ ਹਨ, ਇਹ ਕਹਿੰਦੇ ਸਨ ਕਿ ਮਹਿਕਮੇ ਨੂੰ ਭੇਜੇ ਹਨ ਪਰ ਉਹ ਕਹਿੰਦੇ ਹਨ ਸਾਡੇ ਕੋਲ ਆਏ ਨਹੀਂ। ਇਸ ਦੀ ਸਾਰੀ ਤਸਵੀਰ ਸਾਹਮਣੇ ਆ ਜਾਵੇਗੀ। ਇਸ ਤੋਂ ਇਲਾਵਾ ਇਨ੍ਹਾਂ ਨੇ ਅੱਜ ਆਪ ਹੀ ਕਿਡਨੀ ਸਕੈਮ ਦੇ ਬਾਰੇ ਦੱਸ ਦਿੱਤਾ ਹੈ, ਉਸ ਦੇ ਲਈ ਇਨ੍ਹਾਂ ਦੀ ਬਹੁਤ-ਬਹੁਤ ਮਿਹਰਬਾਨੀ ਹੈ। ਇਸ ਸਕੈਮ ਦੇ ਬਾਰੇ ਅਖਬਾਰਾਂ ਦੇ ਵਿੱਚ ਵੀ ਇਨ੍ਹਾਂ ਦੀਆਂ ਉਸ ਅੰਮ੍ਰਿਤਸਰ ਵਾਲੇ ਡਾਕਟਰ ਸਰੀਨ ਨਾਲ ਫੋਟੋਆਂ ਲੱਗੀਆਂ ਹੋਈਆਂ ਆਈਆਂ ਸਨ ਔਰ ਮਜੀਠੇ ਦੀ ਚੋਣ ਦੌਰਾਨ ਉਹ ਇਨ੍ਹਾਂ ਦੇ ਨਾਲ ਰੋਟੀ ਖਾ ਰਿਹਾ ਹੈ ਔਰ ਪੈਸੇ ਇਨ੍ਹਾਂ ਦੀ ਜੇਬ ਵਿਚ ਨਜ਼ਰ ਆ ਰਹੇ ਹਨ। ਇਸ ਤੋਂ ਇਲਾਵਾ ਮਜੀਠੇ ਦੀ ਚੋਣ ਤੋਂ ਪਹਿਲਾਂ ਸਟੇਟ ਲੈਵਲ ਦੀ ਚੋਣ ਵੇਲੇ ਵੀ ਇਨ੍ਹਾਂ ਨੇ ਪੈਸੇ ਲਏ ਸਨ। ਉਸ ਬਾਰੇ ਐਫ.ਆਈ.ਆਰ. ਦਰਜ ਕੀਤੀ ਹੈ ਤਾਂ ਉਸ ਪੈਸੇ ਦੇ ਨਾਲ ਇਨ੍ਹਾਂ ਨੇ ਉਹ ਐਫ.ਆਈ.ਆਰਜ਼ ਵਾਪਸ ਲਏ ਹਨ ਔਰ ਉਸਦੀ ਇਨਵੈਸਟੀਗੇਸ਼ਨ ਬੰਦ ਕਰ ਦਿੱਤੀ, ਐਫ.ਆਈ.ਆਰ. ਰੱਦ ਕੀਤੀ ਗਈ। ਇਸ ਕਿਸਮ ਦਾ ਕੰਮ ਇਨ੍ਹਾਂ ਨੇ ਕੀਤਾ ਹੈ। ਕਿੰਨੇ ਗਰੀਬ ਲੋਕ ਜਿਹੜੇ ਕਿ ਬਿਹਾਰ ਜਾਂ ਯੂ.ਪੀ. ਤੋਂ ਆਉਂਦੇ ਸਨ, ਉਨ੍ਹਾਂ ਦੇ ਗੁਰਦੇ ਵੇਚ ਕੇ ਹੋਰ ਬੰਦਿਆਂ ਨੂੰ ਲਗਾਏ ਜਾਂਦੇ ਸਨ ਔਰ ਇਸ ਦੇ ਵਿੱਚ ਇਹ ਡਾਕਟਰ ਦਲਾਲੀ ਦਾ ਕੰਮ ਕਰਦਾ ਸੀ ਤੇ ਲੱਖਾਂ ਰੁਪਏ ਉਸ ਨੇ ਕਮਾਏ ਹਨ। ਸੋ, ਇਸ ਦੀ ਵੀ ਰਿਪੋਰਟ ਆਵੇਗੀ। ਇਸ ਕੰਮ ਦੇ ਵਿੱਚ ਵੀ ਇਨ੍ਹਾਂ ਦਾ ਹਿੱਸਾ ਸੀ। ਅੱਜ ਜੋ ਇਨ੍ਹਾਂ ਨੇ ਐਡਜਰਨਮੈਂਟ ਮੋਸ਼ਨ ਦਿੱਤੀ ਹੈ, ਇਸ ਦੇ ਵਿੱਚ ਇਨ੍ਹਾਂ ਨੇ ਕ੍ਰਾਈਮ ਬਾਰੇ ਲਿਖਿਆ ਹੈ ਪਰ ਇਹ ਤਾਂ ਮੇਰੇ ਉਤੇ ਗੱਲਾਂ ਕਰ ਰਹੇ ਸਨ। ਚੰਗਾ ਹੁੰਦਾ ਕਿ ਇਹ ਐਡਜਰਨਮੈਂਟ ਮੋਸ਼ਨ ਮੇਰੇ ਨਾਮ ਉਤੇ ਹੀ ਆ ਜਾਂਦੀ ਤੇ ਇਸ ਦੇ ਲਈ ਮੈਂ ਕਾਗਜ਼ ਪੱਤਰ ਲੈ ਕੇ, ਤਿਆਰੀ ਕਰਕੇ ਆਉਂਦਾ। ਇਨ੍ਹਾਂ ਨੇ ਕ੍ਰਾਈਮ ਦਾ ਤਾਂ ਐਵੇਂ ਹੀ ਇਸ ਵਿਚ ਸ਼ਾਮਲ ਕੀਤਾ ਹੈ। ਬੇਸੀਕਲੀ ਗੱਲ ਇਹ ਹੈ ਕਿ ਇਹ ਕੇਸ ਐਡਵਾਂਸ ਸਟੇਜ ਉਤੇ ਹਨ ਔਰ ਇਸ ਦੇ ਬਾਰੇ ਪੰਜਾਬ ਦੇ ਲੋਕਾਂ

ਨੂੰ ਪਤਾ ਲੱਗ ਜਾਵੇਗਾ ਕਿ ਕਿਸ ਕਿਸਮ ਦੇ ਕੰਮ ਇਨ੍ਹਾਂ ਵੱਲੋਂ ਕੀਤੇ ਗਏ ਹਨ। ਅਗਰ ਵਾਹਿਗੁਰੂ ਕਰੇ ਤਾਂ ਇਨ੍ਹਾਂ ਮਾਮਲਿਆਂ ਤੋਂ ਇਨ੍ਹਾਂ ਦੀ ਸਿਆਸੀ ਸਮਾਪਤੀ ਦਾ ਕੰਮ ਵੀ ਹੋ ਜਾਣਾ ਹੈ। ਮੇਰੇ ਤੇ ਦੋਸ਼ ਲਗਾਏ ਗਏ ਹਨ ਕਿ ਪਿੰਡ ਮਾਜਰੀ ਕੁਝ ਜ਼ਮੀਨ ਮੈਂ ਤੇ ਬਾਕੀ ਟੱਬਰ ਨੇ ਖਰੀਦੀ ਹੈ। ਇਹ ਜ਼ਮੀਨ ਸਾਲ 1994 ਦੇ ਵਿੱਚ ਖਰੀਦੀ ਗਈ ਸੀ ਔਰ ਇਸ ਦੀ ਡਵੀਜ਼ਨ ਬਾਰੇ ਜੋ ਲੋਕਾਂ ਨੇ ਲਿਖ ਕੇ ਦਿੱਤਾ ਹੈ, ਉਸ ਦੇ ਬਾਰੇ ਕੰਮ ਕਾਨੂੰਨ ਮੁਤਾਬਿਕ ਉਸ ਦੀ ਡਵੀਜ਼ਨ ਬਾਰੇ ਚਲ ਰਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਡਵੀਜ਼ਨ ਤਾਂ 10-10 ਸਾਲ ਚਲਦੀ ਰਹਿੰਦੀ ਹੈ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਤਾਂ ਸਾਰੀ ਲਾਈਫ ਤੱਕ ਵੀ ਚਲਦੀ ਰਹਿੰਦੀ ਹੈ। ਇਨ੍ਹਾਂ ਨੇ ਇੰਡੀਅਨ ਐਕਸਪਰੈਸ ਨੂੰ ਕੋਟ ਕੀਤਾ ਹੈ। ਉਨ੍ਹਾਂ ਨੇ ਤਾਂ ਇਹ ਵੀ ਕਿਹਾ ਹੈ ਕਿ ਇਸ ਤੇ ਬੜਾ ਕੁਇੱਕ ਕੰਮ ਚਲ ਰਿਹਾ ਹੈ। ਹਾਲੇ ਤਾਂ 10 ਸਾਲ ਹੋਏ ਹਨ, ਇਹ ਤਾਂ ਲਾਈਫ ਟਾਈਮ ਹੁੰਦਾ ਹੈ। ਮੈਂ ਜਸਟੀਫਿਕੇਸ਼ਨ ਮਹਿਜ ਨਹੀਂ ਦੇ ਰਿਹਾ ਮੈਂ ਜਨਰਲੀ ਗੱਲ ਕਹਿ ਰਿਹਾ ਹਾਂ। ਕਾਨੂੰਨ ਸਲੋਅ ਹੈ। ਸਿਸਟਮ ਆਫ਼ ਗੌਰਮਿੰਟ ਫੰਕਸ਼ਨਿੰਗ ਸਲੋਅ ਹੈ। ਇਸ ਨੂੰ ਤੇਜ਼ ਕਰਨਾ ਚਾਹੀਦਾ ਹੈ। ਇਸ ਕੰਮ ਵਿਚ division of land is within the law within the legal aspect. No rules are infringed. It is according to law of the land. ਉਸ ਮੁਤਾਬਿਕ ਜੋ ਹੋ ਰਿਹਾ ਹੈ, ਸੋ ਹੋ ਰਿਹਾ ਹੈ। ਹਿੰਦੁਸਤਾਨ ਦੀ ਕਸਟਮ ਡਿਊਟੀ ਦਾ ਕਹਿੰਦੇ ਪਤਾ ਨਹੀਂ ਕਿੰਨੇ ਕਰੋੜਾਂ ਰੁਪਏ ਅਸੀਂ ਖਾ ਗਏ He must understand ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਾਂ ਤਾਂ ਅੰਡਰਸਟੈਂਡ ਨਹੀਂ ਕਰਦੇ ਜਾਂ ਫਿਰ ਇਹ ਜਾਣਦੇ ਹੋਇਆਂ ਗੁਮਰਾਹ ਕਰਦੇ ਹਨ। ਮੈਨੂੰ ਲਗਦਾ ਹੈ ਕਿ ਜਾਣਦੇ ਹੋਏ ਗੁਮਰਾਹ ਕਰਦੇ ਹਨ। ਜਦੋਂ ਅਸੈਸਮੈਂਟ ਹੁੰਦੀ ਹੈ, ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਦੀ ਹੁੰਦੀ ਹੈ। ਇਹ ਚੁੱਕ ਕੇ ਪਰਚਾ ਖਲੋ ਜਾਂਦੇ ਹਨ, ਇਹ ਨਹੀਂ ਦਸਦੇ ਕਿ ਜਿਹੜਾ ਐਕਸਾਈਜ਼ ਟ੍ਰਿਬਿਊਨਲ ਹੈ, ਇਸ ਆਰਡਰ ਨੂੰ ਰੱਦ ਕਰੀ ਬੈਠਾ ਹੈ। ਫੇਰ ਡਿਮਾਂਡ ਕਿਹੜੀ ਖੜ੍ਹੀ ਹੋਈ, ਇਹ ਕਿ ਓਰੀਜਨਲ ਐਕਸਪੈਂਡੀਚਰ ਹੈ। ਉਸ ਦੀ ਫੇਰ ਅਪੀਲ ਗਈ ਫੇਰ ਰੱਦ ਹੋ ਗਈ, ਫੇਰ ਅਪੀਲ ਗਈ ਫੇਰ ਰੱਦ ਹੋ ਗਈ। Where is the due to anybody ਦੂਸਰੀ ਗੱਲ ਇਨ੍ਹਾਂ ਨੇ ਕਹੀ ਕਿ ਚੀਫ਼ ਮਨਿਸਟਰ ਬਣਨ ਤੋਂ ਬਾਅਦ ਮੈਂ ਪਤਾ ਨਹੀਂ 9 ਕਰੋੜ ਰੁਪਿਆ ਕੁਝ ਬੈਂਕਾਂ ਦਾ ਮੋੜਿਆ, ਪਬਲਿਕ ਸੈਕਟਰ ਬੈਂਕਾਂ ਨੂੰ ਮੋੜਿਆ। ਇਨ੍ਹਾਂ ਦੇ ਸਾਥੀਆਂ ਨੂੰ ਤੇ ਇਨ੍ਹਾਂ ਨੂੰ ਮੈਂ ਘੜੀਸ ਰਿਹਾ ਹਾਂ। ਇਕ ਖੁਰਾਣਾ ਹੈ, ਇਕ ਮਲਹੋਤਰਾ ਤੇ ਇਕ ਢੀਂਡਸਾ। ਦੋ ਦਿਨਾਂ ਵਿਚ ਮੈਂ ਇਹ ਕਰਨ ਲੱਗਿਆਂ ਹਾਂ। ਜਿਸ ਨਾਲ ਸਾਡਾ ਝਗੜਾ ਸੀ, ਸਾਡਾ ਡਿਸਪਿਊਟ ਸੀ ਜਾਂ ਕੋਈ ਪੇਮੈਂਟ ਸੀ, ਚੀਫ਼ ਮਨਿਸਟਰ ਬਣਨ ਤੋਂ ਛੇ ਮਹੀਨੇ ਪਹਿਲਾਂ ਉਹ ਸਾਰੀ ਗੱਲ ਖ਼ਤਮ ਕੀਤੀ ਸੀ। ਇਹ ਨੰਬਰ ਵਨ ਹੈ, ਨੰਬਰ ਟੂ ਅੱਜ ਇਕ ਕੇਸ ਚੱਲ ਰਿਹਾ ਹੈ। ਬੈਂਕ ਆਫ਼ ਬੜੋਦਾ ਨਾਲ that is *sub judice* in the High Court of Himachal Pradesh. ਅੱਗੇ ਨੂੰ ਝੂਠ ਨਾ ਬੋਲਿਓ, ਇਹ ਮੈਂ ਦੱਸ ਦਿਆਂ। ਫੇਰ ਇਹ ਕਹਿੰਦੇ ਹਨ ਕਿ ਅਸੀਂ ਯਾਰਾਂ ਦੇ ਯਾਰ ਹਾਂ ਮੈਂ ਤਾਂ ਯਾਰਾਂ ਦੀ ਪੂਰੀ ਮਦਦ ਕਰਾਂਗਾ। ਪ੍ਰਾਈਮ ਟਾਈਮ ਦੀ ਗੱਲ ਕਰਦੇ ਹਨ ਜਿਹੜਾ ਪ੍ਰਾਜੈਕਟ ਰੀਸਟਰੱਕਟ ਹੋ ਸਕਦਾ ਹੈ, ਉਸ ਨੂੰ ਕਰਨਾ ਚਾਹੀਦਾ ਹੈ। ਉਹ ਫੇਰ ਲਗਾਉਣਾ ਹੈ ਤਾਂ ਕਿ ਪੰਜਾਬ ਗੌਰਮਿੰਟ ਦਾ ਜਿਹੜਾ ਪੈਸਾ ਲੱਗਿਆ ਹੈ ਇਹ ਵਾਪਸ ਕਰ ਸਕੀਏ। ਇਹ ਦੋ ਪ੍ਰੋਸੀਜਰ ਹਨ ਜਾਂ ਤਾਂ ਉਸ ਨੂੰ ਡਿਕਲੇਅਰ ਕਰ ਦਿਓ ਕਿ ਖ਼ਤਮ ਹੋ ਗਿਆ। You write off the amount. ਅਸੀਂ ਪੀ.ਐਸ.ਆਈ.ਡੀ.ਸੀ. ਨਾਲ ਕੋਸ਼ਿਸ਼ ਕਰ ਰਹੇ ਹਾਂ ਕਿ ਜਿੰਨੀਆਂ ਰਿਕਵਰੀਆਂ ਹੋ ਸਕਦੀਆਂ ਹਨ ਕਰੀਏ। ਜਿਹੜਾ ਪ੍ਰਾਜੈਕਟ ਚੱਲ ਸਕਦਾ ਹੈ ਚਲਾਈਏ। ਇਨ੍ਹਾਂ ਨੂੰ ਖੁਸ਼ੀ ਹੋਵੇਗੀ ਕਿਉਂਕਿ ਇਹ ਕਿਸਾਨੀ ਵਿਚ ਇੰਟਰੈਸਟ ਰੱਖਦੇ ਹਨ, ਨਵਾਂ ਟਰੈਕਟਰ ਲਾਉਣ ਦਾ ਪ੍ਰਾਜੈਕਟ ਐਪ੍ਰੂਵ

[ਮੁੱਖ ਮੰਤਰੀ]

ਕੀਤਾ ਹੈ। ਜਿਹੜਾ ਰੋਪੜ ਵਿਚ ਲੱਗੇਗਾ। ਜਿਹੜੀ ਵੀ ਅਸੀਂ ਅੰਡਰਸਟੈਂਡਿੰਗ ਕੀਤੀ ਹੈ it has been done with the objective to get this company restarted ਰੀਸਾਟਾਰਟ ਕਰਾਂਗੇ। ਜਿਹੜੀ ਵੀ ਇਨਵੈਸਟਮੈਂਟ ਕੀਤੀ ਹੈ, ਉਸ ਨੂੰ ਪ੍ਰੋਟੈਕਟ ਕਰੀਏ। ਮੈਂ ਇਹ ਚਾਹੁੰਦਾ ਹਾਂ ਮੇਰਾ ਦੋਸਤ ਹੋਵੇ ਜਾਂ ਦੁਸ਼ਮਣ they will get the same as far as these are concerned ਮਨਿਸਟਰ ਸਾਹਿਬ ਮੇਰੇ ਨਾਲ ਸੀ। ਉਨ੍ਹਾਂ ਨੂੰ ਦਿਖਾਇਆ ਕਿ ਕਿਸ ਤਰੀਕੇ ਨਾਲ ਡੀਲ ਕਰਕੇ ਇਨ੍ਹਾਂ ਸਾਰੇ ਮਾਮਲਿਆਂ ਨੂੰ ਫਿਨਿਸ਼ ਕੀਤਾ ਤਾਂ ਕਿ ਪੰਜਾਬ ਗੌਰਮਿੰਟ ਦੀ ਇਕਾਨਮੀ ਇੰਮਪਰੂਵ ਹੋਵੇ। ਇਨ੍ਹਾਂ ਨੂੰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿਥੇ ਤਾਂ ਮੈਂ ਪੰਜਾਬ ਦੀ ਇਕਾਨਮੀ ਵਾਸਤੇ ਪੰਜਾਬ ਦੀ ਇੰਡਸਟਰੀ ਵਾਸਤੇ ਇਹ ਕੁਝ ਕੀਤਾ ਔਰ ਇਹ ਮੈਨੂੰ ਸਮਝਾ ਦੇਣ, ਐਸ.ਵਾਈ.ਐਲ. ਦਾ ਮਸਲਾ ਇਨ੍ਹਾਂ ਦੇ ਅਧੀਨ ਸੁਪਰੀਮ ਕੋਰਟ ਵਿਚ ਲੱਗਿਆ, ਸਿੰਗਲ ਬੈਂਚ ਲੱਗਿਆ, ਡਬਲ ਬੈਂਚ ਲੱਗਿਆ, ਜੋ ਵੀ ਕੁਝ ਸੀ, ਇਨ੍ਹਾਂ ਨੇ ਕੋਈ ਮੁਹਾਰਤ ਰੱਖਦਾ ਵਕੀਲ ਇਸ ਕੰਮ ਤੇ ਨਹੀਂ ਲਾਇਆ। ਕਿਧਰੋਂ ਫੜ ਕੇ ਮੁੰਡੇ, ਛੋਕਰੇ ਲਾ ਦਿੱਤੇ। ਉਹ ਇਨ੍ਹਾਂ ਨੇ ਜਾਣ ਬੁਝ ਕੇ ਲਾਏ। ਚੋਟਾਲਾ ਜਿਹੜਾ ਸਾਡਾ ਗਵਾਂਢੀ ਹੈ, ਉਸ ਨੇ ਇਨ੍ਹਾਂ ਲਈ ਬਾਲਾਸਰ ਫਾਰਮ ਨੂੰ ਨਹਿਰ ਕੱਢੀ ਹੈ। ਉਹ ਵੱਡੀ ਨਹਿਰ ਤੋਂ ਸਿਰਫ ਉਨ੍ਹਾਂ ਦੀ ਜ਼ਮੀਨ ਤੇ ਜਾਂਦੀ ਹੈ, ਹੋਰ ਕਿਸੇ ਵਾਸਤੇ ਨਹੀਂ। ਚੋਟਾਲੇ ਨੇ , ਜਿਹੜਾ ਇਨ੍ਹਾਂ ਦਾ ਓਰਬਿਟ ਰਿਜ਼ਾਰਟ ਹੈ, ਜਦੋਂ ਉਹ ਚੀਫ਼ ਮਨਿਸਟਰ ਬਣਿਆ, ਉਸ ਨੇ ਪ੍ਰੀ-ਚੇਂਜ ਕਰਵਾ ਕੇ ਇਨ੍ਹਾਂ ਨੂੰ ਜ਼ਮੀਨ ਦਿਵਾ ਦਿੱਤੀ। ਇਸ ਕਰਕੇ ਇਨ੍ਹਾਂ ਨੇ ਪੰਜਾਬ ਦਾ ਕੇਸ ਜਾਣ ਕੇ ਹਾਰਿਆ। ਉਹ ਮੁੰਡੇ ਇਸ ਲਈ ਵਕੀਲ ਲਾਏ ਤਾਂ ਕਿ ਕੇਸ ਹਾਰ ਜਾਣ। ਅਸੀਂ ਅੱਜ ਕੀ ਕੀਤਾ ਹੈ ਕਿ ਮਾਹਿਰ ਕੀਤੇ ਹਨ। ਇਨ੍ਹਾਂ ਨੇ ਕਿਸੇ ਵਕੀਲ ਦੀ, ਨੈਸ਼ਨਲ ਲੈਵਲ ਦੇ ਕਿਸੇ ਵਕੀਲ ਦਾ ਮੈਂ ਨਾਂ ਨਹੀਂ ਲੈਣਾ ਤਿੰਨ ਲੱਖ, ਚਾਰ ਲੱਖ ਦੀ ਪੇਮੈਂਟ ਨਹੀਂ ਦਿਤੀ। ਸਗੋਂ ਕੇਸ ਖਰਾਬ ਕਰਵਾ ਲਿਆ। ਹੁਣ ਅਸੀਂ ਵਕੀਲ ਬਦਲੇ ਹਨ। ਸਾਡੀ ਯਾਰੀ ਹੈ ਉਸ ਨੂੰ ਅਸੀਂ ਪੂਰੀ ਕਰਾਂਗੇ ਪਰ ਯਾਰੀ ਦੋ ਕਿਸਮ ਦੀ ਹੁੰਦੀ ਹੈ। ਇਕ ਦੋਸਤੀ ਹੁੰਦੀ ਹੈ without Comprómising anything. ਅਸੀਂ ਆਪਣੀ ਪੁਜ਼ੀਸਨ ਨਾਲ ਦੋਸਤੀ ਨਹੀਂ ਕੀਤੀ। ਫੇਰ ਇਨ੍ਹਾਂ ਨੇ ਡਿਸਇਨਵੈਸਟਮੈਂਟ ਦੀ ਗੱਲ ਕੀਤੀ ਹੈ। ਇਨ੍ਹਾਂ ਨੂੰ ਪਤਾ ਹੈ ਕਿ ਪੀ.ਟੀ.ਐਲ. ਦੀ ਕੀ ਪੁਜ਼ੀਸਨ ਅੱਜ ਕੱਲ੍ਹ ਚਲ ਰਹੀ ਸੀ। (ਵਿਘਨ) ਸਪੀਕਰ ਸਾਹਿਬ, ਮੈਂ ਬੈਠ ਜਾਂਦਾ ਹਾਂ ਇਹ ਖੜ੍ਹੇ ਹੋ ਕੇ ਕਹਿ ਦੇਣ, ਠੀਕ ਹੈ। ਪੀ.ਐਸ.ਯੂ. ਵਿਚ 8 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਹੈ। ਉਥੇ ਪ੍ਰਾਬਲਮ ਚਲ ਰਹੀ ਹੈ। 4 ਨੂੰ ਅਸੀਂ ਫੇਰ ਇਨਵੈਸਟਮੈਂਟ ਕਰ ਰਹੇ ਹਾਂ। ਇਨ੍ਹਾਂ ਵਿਚ ਇਨਵੈਸਟਮੈਂਟ ਇਨਕਲੁਡਿੰਗ ਬਾਅਰੋਅਰ 19 ਹਜ਼ਾਰ ਕਰੋੜ ਰੁਪਏ ਤੋਂ ਉਪਰ ਦੀ ਹੈ। ਇਨ੍ਹਾਂ ਵਿਚ ਵੀ ਸਰਕਾਰ ਨੇ ਇਨਵੈਸਟਮੈਂਟ ਕੀਤੀ ਹੈ। ਇਨ੍ਹਾਂ ਦੀ ਬਾਅਰੋਅਰ ਅਤੇ ਇਕੁਆਇਟੀ ਦੀ ਟੋਟਲ ਰਿਟਰਨ 800 ਕਰੋੜ ਰੁਪਏ ਦੀ ਹੈ। ਸਾਨੂੰ ਇਸ ਵਿਚ 1000 ਕਰੋੜ ਰੁਪਏ ਪੂਰੀ ਰਿਟਰਨ ਨਹੀਂ ਸੀ ਹੋ ਰਹੀ। ਇਸ ਨੂੰ ਕਿਸ ਨੇ ਵੇਖਣਾ ਹੈ। ਇਹ ਮੇਰੀ ਡਿਊਟੀ ਬਣਦੀ ਸੀ ਕਿ ਇਸ ਨੂੰ ਚੈਕ ਕਰਾਂ। ਜੇਕਰ ਕੋਈ ਕੰਪਨੀ ਨੀਚੇ ਨੂੰ ਪਿਛਲੇ ਕਈ ਸਾਲਾਂ ਤੋਂ ਜਾ ਰਹੀ ਹੋਵੇ ਅਤੇ ਰੁਕਾਵਟਾਂ ਪੈ ਰਹੀਆਂ ਹੋਣ, ਉਸ ਨੂੰ ਵੇਖਣਾ ਸਰਕਾਰ ਦਾ ਕੰਮ ਹੈ। ਇਹ ਹਾਲ ਪੀ.ਟੀ. ਐਲ ਦਾ ਬਣ ਗਿਆ ਸੀ। ਇਸੇ ਤਰ੍ਹਾਂ ਪਨਵਾਇਅਰ ਦਾ ਹਾਲ ਹੋਇਆ ਹੈ, ਇਨ੍ਹਾਂ ਨੇ ਉਸ ਦੇ ਐਮ.ਡੀ. ਨੂੰ ਅਮਰੀਕਾ ਪਾਰ ਕਰਵਾ ਦਿੱਤਾ। ਇਸੇ ਤਰ੍ਹਾਂ ਬੀਲਿਊ ਚਿਪ ਕੰਪਨੀ ਸੀ, ਇਸ ਕੰਪਨੀ ਵਿਚ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਲਈ ਪੈਸੇ ਨਹੀਂ ਸਨ। ਇਸੇ ਤਰ੍ਹਾਂ ਪੀ.ਟੀ.ਐਲ. ਦੀ ਪੋਜੀਸ਼ਨ ਸੀ। ਟਰੈਕਟਰਜ਼ ਇੰਡਸਟਰੀ ਵਿਚ ਕਈ ਸਾਲਾਂ ਤੋਂ ਸਲੰਪ ਆ ਗਿਆ ਸੀ ਅਤੇ ਇਸ ਦੀ

ਸੇਲ 50% ਤੱਕ ਰਹਿ ਗਈ ਸੀ ਅਤੇ ਇਹ ਕਈ ਸਾਲਾਂ ਤੋਂ ਘਾਟੇ ਵਿਚ ਆ ਰਹੀ ਸੀ। ਇਸ ਵਿਚ ਰਿਕਵਰੀ ਦੀ ਕੋਈ ਉਮੀਦ ਨਜ਼ਰ ਨਹੀਂ ਆ ਰਹੀ ਸੀ। ਇਨ੍ਹਾਂ ਚੀਜ਼ਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਤੇ ਪੰਜਾਬ ਦੇ ਲੋਕਾਂ ਦੀ ਮਨੀ ਨੂੰ ਪ੍ਰੋਟੈਕਟ ਕਰਨ ਵਾਸਤੇ ਅਸੀਂ ਫੈਸਲਾ ਲਿਆ ਹੈ। ਇਨਵੈਸਟਮੈਂਟ ਲਈ ਸੀ.ਸੀ.ਡੀ. ਫਾਈਨੈਂਸ ਕੰਪਨੀ ਯੂ.ਕੇ. ਨੇ ਇਟ੍ਰੈਸਟ ਸ਼ੋਅ ਕੀਤਾ। ਇਸ ਵਿਚ ਸਾਡੀ ਗੌਰਮਿੰਟ ਨੇ ਕੋਈ ਘਪਲਾ ਨਹੀਂ ਕੀਤਾ। ਜਿਸ ਤਰ੍ਹਾਂ ਪੰਜਾਬ ਵਿਚ ਫਾਈਨੈਸ਼ੀਅਲ ਕਾਪੋਰੇਸ਼ਨ ਹੈ, ਇਹ ਇਸ ਕਿਸਮ ਦੀ ਕੰਪਨੀ ਹੈ। ਇਸ ਵਿਚੋਂ ਅਸੀਂ ਆਪਣੀ ਇਨਵੈਸਟਮੈਂਟ ਪੂਰੀ ਲੈ ਲਈ ਹੈ। ਇਸ ਦੇ ਵਿਚ ਉਹ ਪੈਸਾ ਪਾ ਕੇ ਚਲਾਉਣਗੇ। ਸ਼ਾਇਦ ਉਹ ਇਨ੍ਹਾਂ ਟਰੈਕਟਰਜ਼ ਨੂੰ ਵਿਦੇਸ਼ਾਂ ਵਿਚ ਵੇਚਣ। ਇਹ ਉਨ੍ਹਾਂ ਦੀ ਆਪਣੀ ਸੋਚ ਹੋ ਸਕਦੀ ਹੈ। ਇਸ ਬਾਰੇ ਮੈਨੂੰ ਨਹੀਂ ਪਤਾ ਹੈ। ਅਸੀਂ ਇਸ ਦੇ ਵਿਚੋਂ 200 ਕਰੋੜ ਰੁਪਿਆ ਕੱਢ ਲਿਆ ਹੈ। ਇਸੇ ਤਰ੍ਹਾਂ ਸਾਡੇ ਕੋਲ 28 ਹੋਰ ਅੰਡਰਟੇਕਇੰਗਜ਼ ਹਨ, ਜਿਨ੍ਹਾਂ ਨੂੰ ਹਾਲੇ ਹੈਂਡਲ ਕਰਨਾ ਹੈ। ਇਨ੍ਹਾਂ ਨੂੰ ਅਸੀਂ ਦੇਖ ਰਹੇ ਹਾਂ।

ਇਸ ਤੋਂ ਇਲਾਵਾ, ਮੈਂ ਗੱਲ ਕਰਨਾ ਚਾਹੁੰਦਾ ਹਾਂ ਕਿ ਸੁਖਬੀਰ ਸਿੰਘ ਬਾਦਲ ਦੇ ਨਾਲ ਮਿਲ ਕੇ ਮਾਜਰੀ ਪਿੰਡ, ਜ਼ਿਲ੍ਹਾ ਰੋਪੜ ਦੇ ਵਿਚ 336 ਏਕੜ ਜ਼ਮੀਨ 8 ਬੰਦਿਆਂ ਨੇ ਮਿਲ ਕੇ ਖਰੀਦੀ ਹੈ ਜੋ ਜੀਂਦ ਜ਼ਿਲ੍ਹਾ ਹਰਿਆਣਾ ਦੇ ਰਹਿਣ ਵਾਲੇ ਹਨ। ਇਹ ਸਾਰੀ ਜ਼ਮੀਨ ਬੇਨਾਮੀ ਖਰੀਦੀ ਗਈ ਹੈ। ਇਸ ਬਾਰੇ ਸਾਨੂੰ ਪਤਾ ਲਗ ਚੁੱਕਾ ਹੈ। ਇਹ ਜ਼ਮੀਨ ਉਸ ਵੇਲੇ ਖਰੀਦੀ ਗਈ ਸੀ, ਜਿਸ ਵੇਲੇ ਆਨੰਦਗੜ੍ਹ ਬਣ ਰਿਹਾ ਸੀ ਅਤੇ ਇਨ੍ਹਾਂ ਨੂੰ ਪਤਾ ਸੀ ਇਨ੍ਹਾਂ ਜ਼ਮੀਨਾਂ ਦੀਆਂ ਕੀਮਤਾਂ ਚੜ੍ਹਨਗੀਆਂ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ 336 ਏਕੜ ਦੀ ਜ਼ਮੀਨ ਦਾ ਪਰੂਫ ਦੇ ਦੇਣ, ਮੈਂ ਪਾਲੈਟਿਕਸ ਛੱਡ ਦੇਵਾਂਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਨਵੈਸਟੀਗੇਸ਼ਨ ਚੱਲ ਰਹੀ ਹੈ। ਇਹ ਇੰਤਜ਼ਾਰ ਕਰਨ। ਮੈਂ ਇਨ੍ਹਾਂ ਨੂੰ ਨਾਂ ਦਸ ਦਿੰਦਾ ਹਾਂ। ਕ੍ਰਿਸ਼ਨ ਸੰਘਵਾਂ ਅਤੇ ਸੰਦੀਪ ਗੋਂਦਰਾ ਹੈ ਜੋ ਚੋਟਾਲਾ ਦੇ ਬਹੁਤ ਨਜ਼ਦੀਕੀ ਹਨ ਅਤੇ ਇਨ੍ਹਾਂ ਦੇ ਬੰਦੇ ਹਨ। ਇਹ ਜ਼ਮੀਨ ਉਨ੍ਹਾਂ ਦੇ ਨਾਂ ਤੇ ਹੈ। ਸੰਘਵਾ ਤਾਂ ਮੇਰੇ ਪੰਜਾਬ ਵਿਚ ਵੜਦਾ ਹੀ ਨਹੀਂ, ਉਸਨੂੰ ਪਤਾ ਹੈ ਕਿ ਮੈਨੂੰ ਫੜ੍ਹਨ ਨੂੰ ਫਿਰਦੇ ਹਨ। ਉਹ ਇਕ ਦਿਨ ਆਇਆ ਵੀ ਸੀ, ਫੇਰ ਦੌੜ ਗਿਆ। ਇਸ ਬਾਰੇ ਐਫ.ਆਈ.ਆਰ. ਲਾਜ ਹੋਈ, ਹੋਈ ਹੈ। ਉਸ ਦੀ ਪੂਰੀ ਇਨਵੈਸਟੀਗੇਸ਼ਨ ਹੋਵੇਗੀ ਤੇ ਇਨ੍ਹਾਂ ਨੂੰ ਵੀ ਪਤਾ ਲਗ ਜਾਵੇਗਾ।

ਸਪੀਕਰ ਸਾਹਿਬ, ਇਹ ਲੋਕਪਾਲ ਦੀ ਗੱਲ ਕਰਦੇ ਹਨ। ਇਹ ਕਹਿੰਦੇ ਹਨ ਕਿ ਵਿਜੀਲੈਂਸ ਇਨਵੈਸਟੀਗੇਸ਼ਨ ਕਿਉਂ ਕਰ ਰਹੀ ਹੈ, ਲੋਕਪਾਲ ਕਿਉਂ ਨਹੀਂ ਕਰ ਰਿਹਾ? ਇਨ੍ਹਾਂ ਨੂੰ ਪਤਾ ਹੈ ਕਿ ਲੋਕਪਾਲ ਦਾ ਪ੍ਰੋਸੀਜ਼ਰ ਕਿਹੋ ਜਿਹਾ ਹੁੰਦਾ ਹੈ। ਬੜੀ ਦੇਰ ਪਹਿਲਾਂ ਵੀ ਇਕ ਛੰਗਾਣੀ ਕਮਿਸ਼ਨ ਬੈਠਾ ਸੀ। ਛੰਗਾਣੀ ਕਮਿਸ਼ਨ ਤੋਂ ਇਨਡਾਈਟ ਕੀਤੇ ਹੋਏ ਇਹ ਅੱਜ ਵੀ ਏਥੇ ਬੈਠੇ ਹਨ। ਛੰਗਾਣੀ ਕਮਿਸ਼ਨ ਨੇ ਇਨ੍ਹਾਂ ਨੂੰ ਇਨਡਾਈਟ ਕੀਤਾ ਸੀ। ਉਹ ਕੇਸ ਵੀ ਹੁਣ ਆਏਗਾ, ਕੋਰਟ ਵਿਚ ਸਾਰੀਆਂ ਗੱਲਾਂ ਹੋਣਗੀਆਂ। ਛੰਗਾਣੀ ਕਮਿਸ਼ਨ ਦੀ ਜਿਹੜੀ ਕਨਵਿਕਸ਼ਨ ਹੋਈ ਹੋਈ ਹੈ, ਉਹ ਵੀ ਆਏਗੀ। ਇਹ ਚਾਹੁੰਦੇ ਹਨ ਕਿ ਜੋ ਮਰਜ਼ੀ ਹੋਈ ਜਾਵੇ ਪਰ ਕੋਈ ਐਕਸ਼ਨ ਨਾ ਹੋਵੇ। ਇਹ ਇਨ੍ਹਾਂ ਦਾ ਆਬਜੈਕਟਿਵ ਹੈ। ਸਪੀਕਰ ਸਾਹਿਬ,

[ਮੁੱਖ ਮੰਤਰੀ]

ਮੈਂ ਵਿਜੀਲੈਂਸ ਰਾਹੀਂ ਸਾਰੀ ਇਨਵੈਸਟੀਗੇਸ਼ਨ ਕਰਾਵਾਂਗਾ ਅਤੇ ਕੋਰਟ ਦੇ ਸਾਹਮਣੇ ਰਖਾਂਗਾ ਤਾਕਿ ਇਹ ਫੜ੍ਹੇ ਜਾਣ। ਮੈਂ ਕੋਈ ਲੋਕਪਾਲ ਜਾਂ ਕਿਸੇ ਹੋਰ ਨੂੰ ਨਿਯੁਕਤ ਨਹੀਂ ਕਰਨਾ ਚਾਹੁੰਦਾ। ਪਹਿਲਾਂ ਲੋਕਪਾਲ ਦੇਖੇਗਾ, ਫੇਰ ਉਸਦੀ ਰਿਪੋਰਟ ਗਵਰਨਰ ਕੋਲ ਜਾਵੇਗੀ। ਹੋ ਸਕਦਾ ਹੈ, ਗਵਰਨਰ ਮੰਨੇ, ਨਾ ਮੰਨੇ। ਜੇ ਮੰਨ ਜਾਏ ਤਾਂ ਫੇਰ ਹਾਈ ਕੋਰਟ ਵਿਚ ਕੇਸ ਜਾਵੇਗਾ। ਇਹ ਸਭ ਕਾਰਵਾਈ ਦਾ ਇਨ੍ਹਾਂ ਨੂੰ ਪਤਾ ਹੈ। ਅਸੀਂ ਇਕ ਜਸਟਿਸ ਚਾਹੁੰਦੇ ਹਾਂ ਕਿਉਂਕਿ justice delayed is justice denied. ਸਾਡੀ ਤਾਂ ਮਨਸ਼ਾ ਹੈ ਕਿ ਅਸੀਂ ਹਾਈ ਕੋਰਟ ਦੇ ਚੀਫ ਜਸਟਿਸ ਸਾਹਿਬ ਨੂੰ ਬੇਨਤੀ ਕਰੀਏ ਕਿ ਉਹ ਇਕ ਅਲੱਗ ਕੋਰਟ ਲਗਾ ਦੇਣ, ਜਿਸ ਵਿਚ ਡੇ-ਟੂ-ਡੇ ਇਸ ਕੇਸ ਦੀ ਹੀਅਰਿੰਗ ਹੋਵੇ ਤਾਕਿ ਦੁਨੀਆਂ ਨੂੰ ਵੀ ਪਤਾ ਲਗੇ ਕਿ ਜਸਟਿਸ ਹੋ ਰਹੀ ਹੈ। ਗੱਲਾਂ ਤਾਂ ਇਹ ਬੜੀਆਂ ਕਰਦੇ ਹਨ ਕਿ ਇਨ੍ਹਾਂ ਨੂੰ ਕੋਈ ਡਰ ਨਹੀਂ। ਕਹਿੰਦੇ ਹਨ ਕਿ ਮੇਰਾ ਆਸਟਰੇਲੀਆ, ਇੰਗਲੈਂਡ ਵਿਚ ਕੁਝ ਨਹੀਂ। ਗੱਲਾਂ ਤਾਂ ਇਹ ਇਸ ਤਰ੍ਹਾਂ ਕਰਦੇ ਹਨ, ਜਿਸ ਤਰ੍ਹਾਂ ਕੋਈ ਸੰਤ ਮਹਾਤਮਾ ਕਰਦਾ ਹੈ। ਮੇਰੇ ਕੋਲ ਕੁਝ ਨਹੀਂ, ਮੈਂ ਤਾਂ ਗਰੀਬ ਬੰਦਾ ਬੈਠਾ ਹਾਂ। ਇਹ ਇਸ ਤਰ੍ਹਾਂ ਆਪਣੇ ਆਪ ਨੂੰ ਪ੍ਰਾਜੈਕਟ ਕਰਨਾ ਚਾਹੁੰਦੇ ਹਨ। ਪਰ ਹੁਣ ਇਨ੍ਹਾਂ ਬਾਰੇ ਲੋਕਾਂ ਨੂੰ ਵੀ ਪਤਾ ਲਗ ਜਾਵੇਗਾ ਤੇ ਇਨ੍ਹਾਂ ਨੂੰ ਵੀ ਪਤਾ ਲਗ ਜਾਵੇਗਾ।

ਸਪੀਕਰ ਸਾਹਿਬ, ਇਨ੍ਹਾਂ ਨੇ ਇਥੇ ਇਕ ਗੱਲ ਕਹੀ ਕਿ ਮੇਰੇ ਪ੍ਰਿੰਸੀਪਲ ਸੈਕਟਰੀ ਨੇ ਸੱਤ ਨਾਇਬ ਤਹਿਸੀਲਦਾਰ ਰੱਖੇ ਹਨ। ਮੈਂ ਇਨ੍ਹਾਂ ਨੂੰ ਚੇਤਾ ਕਰਾ ਦਿਆਂ ਕਿ ਇਹ ਨਾਇਬ ਤਹਿਸੀਲਦਾਰ ਉਨ੍ਹਾਂ ਨੇ ਉਦੋਂ ਰੱਖੇ ਸਨ ਜਦੋਂ ਉਹ ਕਮਿਸ਼ਨਰ ਸਨ On the directions of the Chief Minister Sardar Beant Sigh Ji ਇਸ ਬਾਰੇ ਐਕਸਪਲਾਨੇਸ਼ਨ ਬਾਦਲ ਗੌਰਮਿੰਟ ਨੇ ਕਾਲ ਕੀਤੀ ਸੀ। Explanation was given and the matter was accepted. No action was warranted and no action was taken ਹੁਣ ਕਹਿੰਦੇ ਹਨ ਕਿ ਨਾਇਬ ਤਹਿਸੀਲਦਾਰ ਰਖੇ ਹਨ। ਜਿਨ੍ਹਾਂ ਨੂੰ ਤੁਸੀਂ ਆਪ ਹੀ ਐਗਜ਼ੋਨਰੇਟ ਕੀਤਾ ਹੈ, ਉਨ੍ਹਾਂ ਬਾਰੇ ਅੱਜ ਕੀ ਪੁੱਛ ਰਹੇ ਹੋ ? ਇਹ ਸੋਚਦੇ ਹਨ ਕਿ ਲੋਕ ਭੁੱਲ ਜਾਣਗੇ, ਵਾਰ-ਵਾਰ ਉਸੇ ਗੱਲ ਨੂੰ ਦੁਹਰਾਈ ਚਲੋ। ਇਹ ਮਸਲਾ ਇਨ੍ਹਾਂ ਨੇ ਆਪ ਹੀ ਹੈਂਡਲ ਕੀਤਾ ਸੀ ਤੇ ਆਪ ਹੀ ਕਲੀਅਰ ਕੀਤਾ ਹੈ। ਹੁਣ ਇਸ ਨੂੰ ਫੇਰ ਚੁੱਕਣ ਦੀ ਕੀ ਲੋੜ ਹੈ ਇਹ ਗੱਲ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਫੇਰ ਅੱਗੇ ਕਹਿੰਦੇ ਹਨ ਕਿ ਸ਼ਿਮਲਾ ਵਿਚ ਦਖਲ ਕਿਉਂ ਦਿੱਤਾ ? ਮੈਂ ਦਖਲ ਕਿਉਂ ਨਾ ਦੇਵਾਂ, ਮੇਰੀ ਗੌਰਮਿੰਟ ਹੈ। ਮੈਂ ਤਾਂ ਰਾਜਸਥਾਨ, ਦਿੱਲੀ, ਮੱਧਿਆ ਪ੍ਰਦੇਸ਼ ਵਿਚ ਵੀ ਦਖਲ ਦੇਵਾਂਗਾ। ਮੈਂ ਤਾਂ ਛੱਤੀਸਗੜ੍ਹ ਵਿਚ ਵੀ ਜਾਵਾਂਗਾ। ਫੇਰ ਕਹਿੰਦੇ ਹਨ ਕਿ ਦਿੱਲੀ ਦੀ ਸਰਕਾਰ ਨਾਲ ਟਾਕਰਾ ਕਿਉਂ ਲੈ ਰਹੇ ਹਾਂ ? ਇਹ ਸਾਡੀ ਡਿਊਟੀ ਬਣਦੀ ਹੈ। ਕਿਸੇ ਕਿਸਮ ਦੀ ਵੀ ਗੜਬੜ ਹੋਵੇ ਤਾਂ ਅਸੀਂ ਮਸਲੇ ਨੂੰ ਕਿਉਂ ਨਾ ਚੁੱਕੀਏ ? ਮੈਂ ਸ਼ਿਮਲਾ ਦੀ ਗੱਲ ਦੱਸਦਾ ਹਾਂ। ਮੈਂ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਦੀਆਂ ਕਰਤੂਤਾਂ ਲੋਕਾਂ ਸਾਹਮਣੇ ਰਖੀਆਂ ਤੇ ਲੋਕਾਂ ਨੇ ਮੇਰੀ ਗੱਲ ਮੰਨੀ। ਅੱਜ ਉਸਨੇ ਮੇਰੇ ਖਿਲਾਫ ਡੈਫਾਮੇਸ਼ਨ ਸੂਟ ਪਾਈ ਹੋਈ ਹੈ, ਮੈਂ ਉਸਦੇ ਖਿਲਾਫ ਪਾਈ ਹੋਈ ਹੈ। ਜੇ ਮੈਨੂੰ ਉਸਦੀ ਪੰਜਾਬ ਵਿਚ ਇਕੱਲੀ-ਇਕੱਲੀ

ਪ੍ਰਾਪਰਟੀ ਬਾਰੇ ਪਤਾ ਨਾ ਹੋਵੇ ਤਾਂ ਮੈਂ ਕਿਸ ਕਿਸਮ ਦਾ ਮੁੱਖ ਮੰਤਰੀ ਹਾਂ। ਉਸ ਦੀਆਂ ਸਾਰੀਆਂ ਫੈਕਟਰੀਆਂ ਦੀ ਲਿਸਟ ਤੇ ਧਨ ਬਾਰੇ ਮੈਂ ਕੋਰਟ ਵਿਚ ਡਾਟਾ ਰਖਾਂਗਾ। ਉਹ ਵੀ ਜੋ ਮਰਜ਼ੀ ਕਰੇ, ਉਸਨੂੰ ਵੀ ਪਤਾ ਲਗ ਜਾਵੇਗਾ। ਉਹ ਵੀ ਇਹੋ ਗੱਲ ਸਮਝਦਾ ਹੈ ਕਿ ਇਹ ਗੱਲਾਂ ਕਿਹੜੀਆਂ ਸਿਰੇ ਲਗ ਜਾਣੀਆਂ ਹਨ। ਰੌਲਾ ਪਾ ਕੇ ਪੁਲੀਟੀਕਲ ਫਾਇਦਾ ਉਠਾ ਲਓ। ਇਸੇ ਤਰ੍ਹਾਂ ਇਹ ਵੀ ਸੋਚਦੇ ਹਨ ਕਿ ਰੌਲਾ ਪਾਈ ਜਾਓ। ਹਾਲੇ ਇਨ੍ਹਾਂ ਨੂੰ ਪਤਾ ਲਗਣਾ ਹੈ।

ਅੱਗੇ ਪੀ.ਆਰ. ਡਿਪਾਰਟਮੈਂਟ ਦੀ ਗੱਲ ਕੀਤੀ ਗਈ। ਕਿਹੋ ਜਿਹੇ ਸਾਡੇ ਤੇ ਇਲਜ਼ਾਮ ਲਾਏ ਹਨ। ਮੈਂ ਪੀ.ਆਰ. ਮਨਿਸਟਰ ਹਾਂ। ਇਹ ਮੇਰੇ ਤੇ ਐਸਪਰਸ਼ਨ ਕ੍ਰੀਏਟ ਕਰਦੇ ਹਨ, ਇਸ ਲਈ ਮੈਂ ਡੀਲ ਵੀ ਕਰਾਂਗਾ। ਉਥੇ ਇਹੋ ਜਿਹੀ ਕੋਈ ਗੱਲ ਨਹੀਂ ਹੋ ਰਹੀ। ਪਬਲਿਕ ਰਿਲੇਸ਼ਨ ਦੀਆਂ ਗੱਲਾਂ ਠੀਕ ਚਲ ਰਹੀਆਂ ਹਨ। ਇਹੋ ਜਿਹੀਆਂ ਗੱਲਾਂ ਕਰਨੀਆਂ ਤਾਂ ਚਾਹੀਦੀਆਂ ਨਹੀਂ ਲੇਕਿਨ ਅਗਰ ਇਹ ਆਪਣੇ ਤੌਰ ਤੇ ਇਸ ਤਰ੍ਹਾਂ ਸੋਚਦੇ ਹਨ ਕਿ ਅਸੀਂ ਤਾਂ ਝੂਠ ਹੀ ਬੋਲਣਾ ਹੈ ਤਾਂ ਮੈਂ ਕੁਝ ਨਹੀਂ ਕਰ ਸਕਦਾ। ਇਥੇ ਐਜੀਟੇਸ਼ਨ ਦੀਆਂ ਗੱਲਾਂ ਕੀਤੀਆਂ ਗਈਆਂ ਅਤੇ ਰੋਲ ਬੈਕ ਕਰਨ ਦੀਆਂ ਗੱਲਾਂ ਕੀਤੀਆਂ ਗਈਆਂ। ਰੋਲ ਬੈਕ ਕਿਉਂ ਨਾ ਕਰੀਏ। ਜੇ ਕੋਈ ਫੈਸਲਾ ਠੀਕ ਨਹੀਂ ਤਾਂ ਕੀ ਚੁੱਪ ਕਰੀ ਰੱਖੀਏ ਅਤੇ ਲੋਕਾਂ ਦਾ ਨੁਕਸਾਨ ਹੋਣ ਦੇਈਏ। ਅਗਰ ਅਸੀਂ ਕੋਈ ਡਿਸੀਜ਼ਨ ਲੈ ਲੈਂਦੇ ਹਾਂ ਅਤੇ ਬਾਅਦ ਵਿਚ ਸਮਝਦੇ ਹਾਂ ਕਿ ਇਹ ਡਿਸੀਜ਼ਨ ਗਲਤ ਹੈ ਤਾਂ ਇਹ ਸਾਡਾ ਵਡੱਪਣ ਹੈ ਕਿ ਅਸੀਂ ਗਲਤ ਫੈਸਲੇ ਨੂੰ ਵਾਪਸ ਲੈ ਲੈਂਦੇ ਹਾਂ, ਬਜਾਏ ਇਸ ਦੇ ਕਿ ਉਸੇ ਫੈਸਲੇ ਨੂੰ ਚੱਲੀ ਜਾਣ ਦੇਈਏ ਅਤੇ ਲੋਕਾਂ ਦਾ ਨੁਕਸਾਨ ਕਰੀ ਜਾਈਏ। ਸਟੂਡੈਂਟਸ ਦੀ ਫੀਸ ਵਧਾਉਣ ਦੀ ਗੱਲ ਸੀ। ਇਸ ਵਾਧੇ ਨਾਲ 25% ਸੀਟਾਂ ਖਾਲੀ ਰਹਿ ਗਈਆਂ ਅਤੇ ਉਹ ਸੀਟਾਂ ਕਿਨ੍ਹਾਂ ਦੀਆਂ ਖਾਲੀ ਰਹਿ ਗਈਆਂ—ਗਰੀਬਾਂ ਦੀਆਂ। ਅਸੀਂ ਗਰੀਬ ਲੋਕਾਂ ਦਾ ਨੁਕਸਾਨ ਨਹੀਂ ਕਰਨਾ ਚਾਹੁੰਦੇ ਸੀ, ਇਸ ਕਰਕੇ ਅਸੀਂ ਇਸ ਫੈਸਲੇ ਤੋਂ ਰੋਲ ਬੈਕ ਕੀਤਾ। ਇਸੇ ਤਰ੍ਹਾਂ ਐਕਸ-ਸਰਵਿਸਮੈਨ ਦੀ ਗੱਲ ਸੀ। ਇਸ ਫੈਸਲੇ ਵਿਚ ਵੀ ਕੋਈ ਗੜਬੜ ਸੀ। ਅਸੀਂ ਸਾਰੀ ਗੱਲ ਆਰਮੀ ਨਾਲ ਕਲੀਅਰ ਕਰ ਲਈ ਹੈ। ਜਦੋਂ ਉਨ੍ਹਾਂ ਨੇ ਇਹ ਐਸ਼ਿਓਰੈਂਸ ਦੇ ਦਿੱਤੀ ਕਿ ਅਸੀਂ ਕੋਈ ਘਪਲਾ ਨਹੀਂ ਹੋਣ ਦਿਆਂਗੇ, ਜਿਸ ਨਾਲ ਪੰਜਾਬ ਦਾ ਰੈਵੇਨਿਊ ਥੱਲੇ ਜਾਵੇ ਤਾਂ ਅਸੀਂ ਆਪਣਾ ਫੈਸਲਾ ਵਾਪਸ ਲੈ ਲਿਆ। ਅਸੀਂ ਉਨ੍ਹਾਂ ਨੂੰ ਕਿਹਾ ਕਿ ਕੜੀ ਨਿਗਾਹ ਰੱਖੋ ਆਪਣੇ ਮਹਿਕਮੇ ਤੇ। ਚੀਜ਼ਾਂ ਬਾਹਰ ਨਾ ਨਿਕਲਣ ਅਤੇ ਪੰਜਾਬ ਦੀ ਸਿਵਲ ਮਾਰਕੀਟ ਵਿਚ ਨਾ ਪਹੁੰਚਣ, ਜਿਸ ਨਾਲ ਸਾਨੂੰ ਆਰਥਿਕ ਨੁਕਸਾਨ ਹੋਵੇ।

ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਸਾਡੇ ਕਾਂਗਰਸ ਪ੍ਰਧਾਨ ਨੇ ਦੋ ਵਾਰ ਕਿਹਾ ਹੈ ਕਿ ਇਥੇ ਕੁਰੱਪਸ਼ਨ ਬੜੀ ਹੋ ਰਹੀ ਹੈ। ਸਾਡੀ ਪੀ.ਪੀ.ਸੀ.ਸੀ. ਦੇ ਪ੍ਰਧਾਨ ਨੇ ਕਦੋਂ ਇਹ ਗੱਲ ਆਖੀ ਹੈ ? ਉਨ੍ਹਾਂ ਨੇ ਕਦੇ ਵੀ ਇਹ ਗੱਲ ਨਹੀਂ ਆਖੀ। ਸਾਡੇ ਪ੍ਰਧਾਨ ਇਥੇ ਬੈਠੇ ਹਨ ਲੇਕਿਨ ਉਹ ਬੋਲ ਨਹੀਂ ਸਕਦੇ, ਨਹੀਂ ਤਾਂ ਉਨ੍ਹਾਂ ਨੇ ਆਪ ਹੀ ਇਸ ਗੱਲ ਦਾ ਖੰਡਨ ਕਰ ਦੇਣਾ ਸੀ। ਅਖਬਾਰਾਂ ਵਿਚ ਜਦੋਂ ਇਹ ਗੱਲ ਆਈ ਸੀ ਤਾਂ ਉਸ ਸਮੇਂ ਉਨ੍ਹਾਂ ਨੇ ਪ੍ਰੈਸ ਸਟੇਟਮੈਂਟ ਦਿੱਤੀ ਸੀ ਕਿ ਇਹ ਗੱਲ ਬਿਲਕੁਲ ਝੂਠ ਹੈ। ਸਾਡੇ ਪੀ.ਪੀ.ਸੀ.ਸੀ. ਦੇ ਪ੍ਰੈਜ਼ੀਡੈਂਟ ਨੇ ਕਦੇ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਕਿ ਇਥੇ ਕੁਰੱਪਸ਼ਨ ਹੋ ਰਹੀ ਹੈ। ਇਸ ਕਰਕੇ ਗਲਤ ਗੱਲਾਂ ਨਾ ਕਰੋ।

[ਮੁੱਖ ਮੰਤਰੀ]

ਜਿਥੋਂ ਤੱਕ ਇਨ੍ਹਾਂ ਦੀ ਡਿਸਪ੍ਰੋਪੋਰਸ਼ਨੇਟ ਐਸੇਟਸ ਦਾ ਸਵਾਲ ਹੈ, ਮੈਨੂੰ ਪਰਾਪਰਟੀ ਦੀ ਡਿਟੇਲ ਯਾਦ ਨਹੀਂ। ਅਗਰ ਮੈਨੂੰ ਥੋੜ੍ਹਾ ਜਿਹਾ ਵੀ ਨੋਟਿਸ ਹੁੰਦਾ ਕਿ ਇਹ ਰੈਜ਼ੋਲਿਊਸ਼ਨ ਕਰਾਈਮ ਦਾ ਮੈਟਰ ਨਹੀਂ, ਮੇਰੇ ਆਪਣੇ ਖਿਲਾਫ ਹੈ ਤਾਂ ਮੈਂ ਇਨ੍ਹਾਂ ਦੀ ਮਨੀ ਲਾਂਡਰਿੰਗ ਅਤੇ ਫੇਰਾ (FERA) ਵਾਇਓਲੇਸ਼ਨ ਵਗੈਰਾ ਬਾਰੇ ਸਾਰਾ ਕੁਝ ਲੈ ਕੇ ਆਉਂਦਾ। ਫਿਰ ਇਹ ਕਹਿੰਦੇ ਹਨ ਕਿ ਸਾਡੇ ਮਨਿਸਟਰ ਅਤੇ ਅਫਸਰ ਬਾਹਰ ਜਾਂਦੇ ਹਨ। ਕਿਉਂ ਨਾ ਜਾਣ। ਸਾਡਾ ਇਕ ਡੈਲੀਗੇਸ਼ਨ ਚਾਈਨਾ ਜਾ ਰਿਹਾ ਹੈ ਅਤੇ ਇਕ ਡੈਲੀਗੇਸ਼ਨ ਕੈਨੇਡਾ ਜਾ ਰਿਹਾ ਹੈ। ਸਾਡੇ ਮਨਿਸਟਰ ਬਾਹਰ ਨਹੀਂ ਜਾਣਗੇ ਤਾਂ ਹੋਰ ਕੌਣ ਜਾਵੇਗਾ ? ਉਹ ਉਥੋਂ ਪੰਜਾਬ ਲਈ ਨਵੀਆਂ-ਨਵੀਆਂ ਚੀਜ਼ਾਂ ਲੈ ਕੇ ਆਉਣਗੇ। ਇਨ੍ਹਾਂ ਦੇ ਟਾਈਮ ਤਾਂ ਇਹ ਆਪ ਹੀ ਜਾਂਦੇ ਸਨ। ਇਨ੍ਹਾਂ ਦੇ ਬੰਦੇ ਹੋਰ ਬੰਦਿਆਂ ਨੂੰ ਬਾਹਰ ਲਿਜਾ ਕੇ ਇਲਲੀਗਲ ਮਾਈਗ੍ਰੈਂਟਸ ਬਣਾ ਦਿੰਦੇ ਸਨ। ਅਸੀਂ ਜੇ ਬਾਹਰ ਜਾਂਦੇ ਹਾਂ ਤਾਂ ਆਪਣੇ ਸੂਬੇ ਦੀ ਬਿਹਤਰੀ ਲਈ ਜਾਂਦੇ ਹਾਂ।

ਅੱਜ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਵੇਖੋ ਜੀ, ਮੈਂ ਤਾਂ ਬੜਾ ਜ਼ਮੀਨ ਵਾਲਾ ਬੰਦਾ ਹਾਂ। ਮੇਰੇ ਕੋਲ ਆਪਣੇ ਬਾਪ ਦਾਦੇ ਦੀ ਬਣਾਈ ਜਾਇਦਾਦ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਕੋਲ ਤਾਂ ਦੋ ਪੁਸ਼ਤਾਂ ਦੀ ਜਾਇਦਾਦ ਹੋਵੇਗੀ, ਮੇਰੇ ਕੋਲ ਤਾਂ 12 ਪੁਸ਼ਤਾਂ ਦੀ ਜਾਇਦਾਦ ਹੈ। ਕਿਸੇ ਵੇਲੇ ਇਨ੍ਹਾਂ ਦਾ ਪਿੰਡ ਵੀ ਪਟਿਆਲਾ ਰਿਆਸਤ ਵਿਚ ਹੁੰਦਾ ਸੀ ਪਰ ਸਾਡੇ ਕਿਸੇ ਬਜ਼ੁਰਗ ਨੇ ਇਸ ਪਿੰਡ ਨੂੰ ਬਾਹਰ ਕੱਢ ਦਿੱਤਾ। ਸ਼ਾਇਦ ਉਨ੍ਹਾਂ ਨੂੰ ਇਸ ਗੱਲ ਦਾ ਅੰਦਾਜ਼ਾ ਹੋਣਾ ਹੈ ਕਿ ਕੱਲ੍ਹ ਨੂੰ ਇਹ ਇਸ ਤਰ੍ਹਾਂ ਕਰਨਗੇ, ਜਿਸ ਤਰ੍ਹਾਂ ਇਹ ਅੱਜ ਕਰ ਰਹੇ ਹਨ। ਪਟਿਆਲੇ ਦੇ ਨਾਲ ਹੀ ਇਨ੍ਹਾਂ ਦਾ ਪਿੰਡ ਸੀ ਲੇਕਿਨ ਸਾਡੇ ਬਜ਼ੁਰਗਾਂ ਨੇ ਇਨ੍ਹਾਂ ਨੂੰ ਉਥੋਂ ਕੱਢ ਦਿੱਤਾ। ਇਹ ਫੈਕਟ ਆਫ ਦੀ ਮੈਟਰ ਹੈ।

ਜਿਥੋਂ ਤੱਕ ਮੇਰੀ ਪਰਸਨਲ ਇਨਕਮ ਦਾ ਸਵਾਲ ਹੈ, ਉਸ ਦੇ ਬਾਰੇ ਮੈਂ ਇਨ੍ਹਾਂ ਨੂੰ ਕਿਉਂ ਦੱਸਾਂ। ਮੇਰਾ ਆਪਣਾ ਬਿਜਨਿਸ ਹੈ ਅਤੇ ਜੋ ਵੀ ਮੇਰੀ ਇਨਕਮ ਹੈ, ਉਸ ਦਾ ਇਨਕਮ ਟੈਕਸ ਡਿਪਾਰਟਮੈਂਟ ਨੂੰ ਪਤਾ ਹੈ। ਇਹ ਕੋਈ ਇਨਕਮ ਟੈਕਸ ਇੰਸਪੈਕਟਰ ਤਾਂ ਨਹੀਂ ਕਿ ਮੇਰੇ ਕੋਲੋਂ ਹਿਸਾਬ ਮੰਗਣ। ਪਿਛਲੇ ਸਾਲ ਜੂਨ ਵਿਚ ਸਾਡਾ ਡੈਲੀਗੇਸ਼ਨ ਬਾਹਰ ਗਿਆ ਸੀ। ਅਸੀਂ ਨਿਊਯਾਰਕ ਗਏ ਸੀ। ਉਥੇ ਯੂਨਾਈਟਿਡ ਨੇਸ਼ਨਜ਼ ਆਫਿਸ ਆਫ ਪ੍ਰੋਜੈਕਟ ਸਰਵਿਸਜ਼ ਸਾਡਾ ਸਮਝੌਤਾ ਕਰਵਾ ਰਿਹਾ ਸੀ। ਅਸੀਂ ਇਕ ਬਿਲੀਅਨ ਡਾਲਰ ਤੁਹਾਨੂੰ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਦੇਣਾ ਚਾਹੁੰਦੇ ਹਾਂ। ਫਿਰ ਅਸੀਂ ਵਾਸ਼ਿੰਗਟਨ ਗਏ। ਇਹ ਇਥੇ ਕਹਿਣ ਲੱਗੇ ਕਿ ਇਹ ਉਥੇ ਵਾਸ਼ਿੰਗਟਨ ਤਾਂ ਗਏ ਹੀ ਨਹੀਂ। ਇਹ ਤਾਂ ਸਕਾਟਲੈਂਡ ਵਿਚ ਮੌਜ ਕਰ ਰਹੇ ਸੀ। ਅਸੀਂ ਦੋ ਦਿਨ ਵਾਸਤੇ ਨਿਊਯਾਰਕ ਗਏ ਸੀ। ਉਥੇ ਆਈ.ਐਫ.ਸੀ. ਨਾਲ ਸਾਡੀ ਅੰਡਰ ਸਟੈਂਡਿੰਗ ਹੋਈ ਹੈ। ਉਹ ਸਾਡੇ ਕੋਲ ਪਹੁੰਚੀ ਹੈ ਔਰ ਅੱਜ ਉਹ ਯੂਨੀਅਨ ਗੌਰਮਿੰਟ ਕੋਲ ਪਈ ਹੈ। ਅਸੀਂ ਇਹ ਸਾਰਾ ਕੁਝ ਸਟੇਟ ਦੇ ਹਿਤ ਵਿੱਚ ਕੀਤਾ ਹੈ। ਇਹ ਕਹਿੰਦੇ ਹਨ ਕਿ ਬਾਜਪੁਰ ਵਿੱਚ ਇਨ੍ਹਾਂ ਨੇ ਆਪਣੀ ਜ਼ਮੀਨ ਵੇਚ ਦਿੱਤੀ। ਇਹ ਜ਼ਮੀਨ ਇਨ੍ਹਾਂ ਨੇ ਉਦੋਂ ਵੇਚੀ ਜਦੋਂ ਮਾਇਆਵਤੀ ਇਨ੍ਹਾਂ ਦੀ ਜ਼ਮੀਨ ਨੂੰ ਉਥੇ ਹੱਥ ਪਾਉਣ ਲੱਗ ਗਈ ਸੀ। ਪਿੱਛੇ ਪੰਜਾਬੀਆਂ ਦਾ ਤਰਾਈ ਦੀ ਬੈਲਟ ਵਿੱਚ ਝਗੜਾ ਚੱਲ ਪਿਆ ਸੀ, ਤੁਹਾਨੂੰ ਸਾਰਿਆਂ ਨੂੰ ਪਤਾ ਹੈ ਉਥੇ ਜਾ ਕੇ ਪਹਿਲਾਂ ਲੋਕਾਂ ਨੂੰ ਵਸਾ ਕੇ ਫਿਰ ਜਲਦੀ ਆਪਣੀ ਜਾਇਦਾਦ ਵੇਚ ਕੇ

ਭੱਜ ਆਏ ਉਦੋਂ ਯਾਰਾਂ ਨੂੰ ਛੱਡ ਆਏ ਉਥੇ ਹੀ। ਇਹ ਸੋਚ ਹੈ, ਇਹ ਫਰੈਂਡਸ਼ਿਪ ਹੈ। ਇਹ ਯਾਰੀ ਹੈ ਇਨ੍ਹਾਂ ਦੀ ਕਿ ਯਾਰਾਂ ਨੂੰ ਫਸਾ ਦਿਓ ਤੇ ਆਪ ਭੱਜ ਆਓ। ਇਹ ਯਾਰਾਂ ਨੂੰ ਉਥੇ ਡੋਬ ਕੇ ਆਪ ਭੱਜ ਆਏ। ਸਪੀਕਰ ਸਾਹਿਬ, ਇਹ ਕੁਝ ਗੱਲਾਂ ਹਨ ਜੋ ਕੁਝ ਮੈਂ ਏਥੇ ਨੋਟ ਕੀਤੀਆਂ ਹਨ ਔਰ ਇਨ੍ਹਾਂ ਨੇ ਕਹੀਆਂ ਹਨ। ਕਿਹਾ ਤਾਂ ਇਨ੍ਹਾਂ ਨੇ ਹੋਰ ਵੀ ਬਹੁਤ ਕੁਝ ਹੈ। ਹਾਂ! ਰੈਨੋਵੇਸ਼ਨ, ਮੇਰੇ ਘਰ ਦੀ ਜਾਂ ਇਨ੍ਹਾਂ ਦੇ ਘਰ ਦੀ ਔਰ ਇਹ ਕਹਿੰਦੇ ਹਨ ਕਿ ਤਿੰਨ ਕਰੋੜ ਰੁਪਿਆ ਮੈਂ ਆਪਣੇ ਘਰ ਦੀ ਰੈਨੋਵੇਸ਼ਨ ਤੇ ਲਾਇਆ ਹੈ। ਮੈਂ ਤਾਂ ਇਹੀ ਕਹਿ ਸਕਦਾ ਹਾਂ ਕਿ ਜਿਹੜਾ ਘਰ 1958 ਵਿੱਚ ਮੇਰੇ ਫਾਦਰ ਨੇ ਬਣਾਇਆ ਸੀ, ਅਸੀਂ ਤਾਂ ਉਸੇ ਵਿੱਚ ਹੀ ਰੈਨੋਵੇਸ਼ਨ ਕੀਤੀ ਹੈ, ਬਾਹਰੋਂ ਕੰਧਾਂ ਨੂੰ ਸਫੈਦੀ ਕੀਤੀ ਹੈ, ਅੰਦਰੋਂ ਕੰਧਾਂ ਨੂੰ ਪੇਂਟ ਕੀਤਾ ਹੈ ਅਤੇ ਅੰਦਰ ਫਰਸ਼ ਨੂੰ ਚਮਕਾਇਆ ਹੈ। ਜੇਕਰ ਇਹ ਆਉਣਾ ਚਾਹੁਣ ਤਾਂ ਆ ਜਾਣ। ਇਹ ਕਈ ਵਾਰ ਪਹਿਲਾਂ ਵੀ ਮੇਰੇ ਘਰ ਆਏ ਹਨ, ਹੁਣ ਫਿਰ ਆ ਜਾਣ। ਨਾਲੇ ਇਨ੍ਹਾਂ ਨੂੰ ਪਤਾ ਲੱਗ ਜੂ ਕਿ ਕੀ ਕੋਈ ਫਰਕ ਪਿਆ ਹੈ। ਕੋਈ ਫਰਕ ਨਹੀਂ ਪਿਆ। ਮੈਂ ਕਿਉਂ ਬਦਲਾਂ? ਅੱਜਕੱਲ੍ਹ ਦੁਨੀਆਂ ਦੇ ਬਜ਼ਾਰਾਂ ਵਿੱਚ ਜੋ ਚੀਜ਼ਾਂ ਬਣਦੀਆਂ ਹਨ ਉਹ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਮੇਰੇ ਕੋਲ 100 ਸਾਲ ਦੀਆਂ ਚੀਜ਼ਾਂ ਪਈਆਂ ਹਨ, ਐਨਟੀਕਸ ਹਨ, ਮੈਂ ਇਨ੍ਹਾਂ ਨੂੰ ਕਿਉਂ ਬਦਲਾਂ? ਨਵੀਆਂ ਚੀਜ਼ਾਂ ਕਿਉਂ ਖਰੀਦਾਂ? I have no need to think for that. I have got enough. I am very satisfied. ਵਾਹਿਗੁਰੂ ਨੇ ਸਾਨੂੰ ਬਹੁਤ ਕੁਝ ਦਿੱਤਾ ਹੈ, ਰੋਟੀ ਅਸੀਂ ਖਾ ਰਹੇ ਹਾਂ, ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ ਹੈ। ਸਾਡਾ ਪਰਿਵਾਰ ਸੁਖੀ ਹੈ। ਲੇਕਿਨ ਇਹ ਕਿਸੇ ਵੀ ਚੀਜ਼ ਨੂੰ ਨਹੀਂ ਬਖਸ਼ਦੇ। ਆਪਦੇ ਘਰ ਵਿੱਚ ਬੈਠ ਕੇ ਪੀ.ਪੀ.ਐਸ.ਸੀ. ਦੇ ਪੇਪਰ ਕਰਾਉਂਦੇ ਸੀ, ਇਨ੍ਹਾਂ ਨੇ ਆਪਣੇ ਕੁੱਕ ਨੂੰ ਵੀ ਬੁਲਾ ਲਿਆ, ਉਸ ਤੋਂ ਵੀ ਪੈਸੇ ਲੁੱਟੇ ਹੋਣਗੇ, ਇਨ੍ਹਾਂ ਨੇ ਉਸ ਨੂੰ ਵੀ ਨਹੀਂ ਛੱਡਿਆ ਹੋਣਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਏਥੇ ਸਾਰੇ ਦੋਸਤਾਂ ਨੂੰ ਇਕ ਕਹਾਣੀ ਸੁਣਾਉਣਾ ਚਾਹੁੰਦਾ ਹਾਂ । ਇਕ ਵਾਰੀ ਕੋਈ ਜਥੇਦਾਰ ਗਿਆ ਇਨ੍ਹਾਂ ਦੇ ਕੋਲ। ਇਨ੍ਹਾਂ ਸਾਰਿਆਂ ਨੂੰ ਪਤਾ ਹੈ। ਜਦੋਂ ਮੈਂ ਇਨ੍ਹਾਂ ਦੇ ਨਾਲ ਸੀ ਮੈਨੂੰ ਵੀ ਉਦੋਂ ਪਤਾ ਲੱਗਿਆ ਸੀ। ਇਹ ਕਹਿੰਦੇ ਸਨ ਕਿ ਜਥੇਦਾਰ ਨੇ ਕਿਹਾ ਕਿ ਸਾਡੇ ਮੁੰਡੇ ਨੂੰ ਰੱਖ ਲਓ। ਪੈਸੇ ਵੀ ਵੇਖ ਲਿਓ। ਉਹ ਜਥੇਦਾਰ ਜੀ ਕਹਿੰਦੇ ਕਿ ਬੀਬੀ ਜ਼ਿਆਦਾ ਪੈਸੇ ਮੰਗਦੀ ਹੈ ਤੇ ਮੈਂ ਗਰੀਬ ਬੰਦਾ ਹਾਂ, ਮੇਰੇ ਕੋਲ ਏਨੇ ਪੈਸੇ ਹੈ ਨਹੀਂ। ਸਪੀਕਰ ਸਾਹਿਬ, ਇਹ ਕਹਿੰਦੇ ਕਿ ਮੈਂ ਬੀਬੀ ਨੂੰ ਕੁਝ ਨਹੀਂ ਕਹਿ ਸਕਦਾ, ਜਿਹੜਾ ਤੇਰਾ ਇਕ ਲੱਖ ਰੁਪਿਆ ਘਟਦਾ ਹੈ, ਉਹ ਤੂੰ ਮੈਥੋਂ ਲੈ ਜਾ ਤੇ ਬੀਬੀ ਨੂੰ ਦੇ ਦੇ (ਹਾਸਾ) ਇਸ ਕਿਸਮ ਦੇ ਇਹ ਕੰਮ ਕਰਦੇ ਰਹੇ ਨੇ। ਇਹ ਇਨ੍ਹਾਂ ਸਾਰਿਆਂ ਨੂੰ ਪਤਾ ਹੈ। ਇਹ (ਆਪੋਜੀਸ਼ਨ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਚੁੱਪ ਬੈਠੇ ਹਨ ਇਸ ਵੇਲੇ (ਹਾਸਾ) ਇਹ ਬੋਲ ਨਹੀਂ ਰਹੇ ਕਿਉਂਕਿ ਇਨ੍ਹਾਂ ਦਾ ਮੁਖੀ ਬੈਠਾ ਹੈ, ਲੇਕਿਨ ਇਨ੍ਹਾਂ ਨੂੰ ਇਕੱਲੇ-ਇਕੱਲੇ ਨੂੰ ਪਤਾ ਹੈ। ਕੈਪਟਨ ਸਾਹਿਬ ਵੀ ਹਸਦੇ ਹਨ, ਸਾਰੇ ਹੀ ਹਸਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਬਿਨਾਂ ਆਗਿਆ ਤੋਂ)** : ਸਪੀਕਰ ਸਾਹਿਬ, ਗਲਤ ਬਿਆਨੀ ਦੀ ਹੱਦ ਹੁੰਦੀ ਹੈ। ਇਹ ਇਹੀ ਇਕ ਚੀਜ਼ ਹੀ ਸਾਬਤ ਕਰ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਿੱਥੋਂ ਸਾਬਤ ਕਰਾਂ, ਜਾਂ ਤਾਂ ਬੀਬੀ ਜੀ ਗਵਾਹੀ ਦੇ ਦੇਣ। ਇਸ ਬਾਰੇ ਤਾਂ ਇਹ ਜਾਣਨ ਜਾਂ ਬੀਬੀ ਜਾਣੇ। ਛੋਟੇਪੁਰ ਸਾਹਿਬ ਵੀ

[ਮੁੱਖ ਮੰਤਰੀ]

ਹੱਸਦੇ ਹਨ । ਮੇਰਾ ਖਿਆਲ ਹੈ ਇਨ੍ਹਾਂ ਨੂੰ ਵੀ ਪਤਾ ਹੈ ਇਹ ਸਾਰਾ ਕੁਝ। ਸਪੀਕਰ ਸਾਹਿਬ, ਇਨ੍ਹਾਂ ਨੇ ਹੋਰ ਬੜੀਆਂ ਗੱਲਾਂ ਕੀਤੀਆਂ ਹਨ। ਮੈਂ ਹੁਣ ਹੋਰ ਕੋਈ ਸਫਾਈ ਨਹੀਂ ਦੇਣੀ ਕਿਉਂਕਿ ਸਦਨ ਵਿੱਚ ਇਹ ਗੱਲ ਆਈ ਹੈ, ਇਸ ਕਰਕੇ ਮੈਂ ਕੁਝ ਕਿਹਾ ਹੈ। ਲੇਕਿਨ ਇਹ ਗਲਤ ਰਸਤੇ ਤੇ ਤੁਰੇ ਹੋਏ ਹਨ। ਇਹ ਕੋਈ ਤਰੀਕਾ ਨਹੀਂ। ਅਗਰ ਇਨ੍ਹਾਂ ਕੋਲ ਕੋਈ ਜੈਨੂਅਨ ਕੰਪਲੇਂਟ ਹੈ ਤਾਂ ਪਲੀਜ਼ ਇਹ ਮੈਨੂੰ ਦੇ ਦੇਣ ਮੈਂ ਉਸ ਨੂੰ ਅੱਗੇ ਸੀ.ਬੀ.ਆਈ. ਨੂੰ ਦੇ ਦਿਆਂਗਾ। ਜਿਹੜੀ ਵੀ ਕੋਈ ਗੱਲ ਹੈ, ਜੇ ਉਹ ਮੇਰੇ ਜੁਰਿਸਡਿਕਸ਼ਨ ਤੋਂ ਬਾਹਰ ਹੈ ਔਰ ਕੋਈ ਜੈਨੂਅਨ ਕੰਪਲੇਂਟ ਤੁਹਾਡੇ ਕੋਲ ਮੇਰੇ ਖਿਲਾਫ ਹੈ ਤਾਂ ਤੁਸੀਂ ਉਹ ਮੈਨੂੰ ਦੇ ਦਿਓ ਮੈਂ ਇਸ ਨੂੰ ਸੀ.ਬੀ.ਆਈ. ਕੋਲ ਇਨਵੈਸਟੀਗੇਸ਼ਨ ਲਈ ਭੇਜ ਦਿਆਂਗਾ (ਥੰਪਿੰਗ) Give me any genuine complaint against me on any issue of corruption. I will straightway handover the same to CBI for investigation. Let us be clear about one thing. ਜਿੱਥੋਂ ਤੱਕ ਅੱਜ ਦੀ ਗੱਲ ਹੈ..........(ਵਿਘਨ)........

**Mr. Speaker :** No interruption please.

**ਸਰਦਾਰ ਜਗਦੀਸ਼ ਸਿੰਘ ਗਰਚਾ :** ** ** ** **

**ਮਾਨਯੋਗ ਸਪੀਕਰ :** ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ :** ਇਹ ਜਿਹੜੇ ਮੈਂਬਰ ਸਾਹਿਬ ਰੌਲਾ ਪਾ ਰਹੇ ਹਨ। ਇਹ ਇਕ ਲੁਧਿਆਣੇ ਵਿਚ ਲੈਂਡ ਗਰੈਬਿੰਗ ਮਾਫੀਆ ਗਰੋਹ ਹੈ। ਉਸ ਦੀ ਪੂਰੀ ਇਨਵੈਸਟੀਗੇਸ਼ਨ ਹੋ ਰਹੀ ਹੈ ਅਤੇ ਉਸ ਵਿਚ ਇਨ੍ਹਾਂ ਨੂੰ ਵੀ ਪਤਾ ਲਗ ਜਾਵੇਗਾ। ਕਾਹਲ ਕਿਹੜੀ ਗੱਲ ਦੀ ਹੈ। (ਥੰਪਿੰਗ)...... ਵਿਘਨ..........

**ਸਰਦਾਰ ਜਗਦੀਸ਼ ਸਿੰਘ ਗਰਚਾ :** ** **

**Mr. Speaker** : No interruption please. ਜਿਹੜਾ ਵੀ ਬਿਨਾਂ ਇਜ਼ਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ :** ਜਦੋਂ ਇਹ ਲੈਂਡ ਦੀ ਗਰੈਬਿੰਗ ਬਾਰੇ ਇਨਵੈਸਟੀਗੇਸ਼ਨ ਪੂਰੀ ਹੋਈ ਤਾਂ ਸਪੀਕਰ ਸਾਹਿਬ, ਮੈਂ ਸਦਨ ਦੇ ਸਾਹਮਣੇ ਰੱਖ ਦੇਵਾਂਗਾ। ਗੱਲ ਪਰਸੈਨਿਲਟੀ ਦੀ ਨਹੀਂ, ਗੱਲ ਸਿਸਟਮ ਦੀ ਹੈ। ਗੱਲ ਕੁਰੱਪਸ਼ਨ ਦੀ ਹੈ। ਅੱਜ ਸਾਡੇ ਦੇਸ਼ ਵਿਚ ਕੁਰੱਪਸ਼ਨ ਆਈ ਹੋਈ ਹੈ, ਸੂਬੇ ਵਿਚ ਕੁਰੱਪਸ਼ਨ ਆਈ ਹੋਈ ਹੈ ਤਾਂ ਫਿਰ ਇਸ ਦੇਸ਼ ਦਾ, ਸੂਬੇ ਦਾ ਭਵਿੱਖ ਕੀ ਬਣੇਗਾ। ਸਾਡੇ ਬੱਚਿਆਂ ਦਾ ਭਵਿੱਖ ਕੀ ਬਣੇਗਾ। ਪ੍ਰਕਾਸ਼ ਸਿੰਘ ਬਾਦਲ ਜਾਂ ਮੈਂ ਕੋਈ ਬਾਹਲਾ ਚਿਰ ਨਹੀਂ ਰਹਿਣਾ। ਹੋਰ 10 ਜਾਂ 15 ਸਾਲਾਂ ਨੂੰ ਚਲੇ ਜਾਵਾਂਗੇ ਪਰ ਪਿਛੇ ਸੂਬੇ ਵਾਸਤੇ ਕੀ ਛੱਡ ਕੇ ਜਾਵਾਂਗੇ। ਅੱਜ ਪੰਜਾਬ ਦੀ ਇਕਾਨਮੀ ਡਿਫੀਸਟ ਵਿਚ ਹੈ, ਸਾਨੂੰ ਕਿਧਰੋਂ ਪੈਸਾ ਨਹੀਂ ਮਿਲਦਾ ਤਾਂ ਸੂਬੇ ਦਾ ਭਵਿੱਖ ਕੀ ਬਣੇਗਾ ? ਸਾਡੇ ਨੌਜਵਾਨਾਂ ਦਾ ਭਵਿੱਖ

**Not recorded as ordered by the Chair.

ਕੀ ਬਣੇਗਾ ? ਇਹ ਸਾਡੀ ਸਾਰਿਆਂ ਦੀ ਮੌਰਲ ਡਿਊਟੀ ਬਣਦੀ ਹੈ ਕਿ ਅਸੀਂ ਮਾਹੌਲ ਠੀਕ ਰੱਖੀਏ, ਕੁਰੱਪਸ਼ਨ ਨੂੰ ਦੂਰ ਕਰਕੇ ਇਨਫਰਾਸਟਰੱਕਚਰ ਨੂੰ ਬਣਾਈਏ। ਲੋਕ ਇਥੇ ਆਉਣ। ਅੱਜ ਮੈਂ ਖਾਸ ਤੌਰ ਤੇ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਵੱਡੇ ਲੋਕਾਂ ਨੂੰ ਖਿੱਚ ਕੇ ਇਥੇ ਲਿਆਈ ਹੈ। ਦੋ ਕੁ ਹਫਤਿਆਂ ਤੱਕ ਜਾਂ ਸ਼ਾਇਦ ਇਸੇ ਮਹੀਨੇ ਹੀ 1300 ਕਰੋੜ ਰੁਪਏ ਦੀ ਇਨਵੈਸਟਮੈਂਟ ਪੰਜਾਬ ਵਿਚ ਬਰਨਾਲੇ ਅਤੇ ਅੰਮ੍ਰਿਤਸਰ ਆ ਚੁੱਕੀ ਹੈ। ਇਕ ਅਸੀਂ ਕੱਲ੍ਹ ਹੀ ਅਪਰੂਵ ਕੀਤਾ ਹੈ। ਰੋਪੜ ਵਿਚ ਇਕ ਬੜਾ ਵੱਡਾ ਇੰਡਸਟਰੀ ਪਾਰਕ ਬਣਾਇਆ ਜਾ ਰਿਹਾ ਹੈ, ਜਿਸ ਦੇ ਵਿਚ ਟਰੈਕਟਰ ਫੈਕਟਰੀ ਹੋਵੇਗੀ, ਆਈ.ਟੀ. ਕੰਪਨੀਆਂ ਆ ਰਹੀਆਂ ਹਨ, ਬੀ.ਟੀ. ਕੰਪਨੀਆਂ ਆ ਰਹੀਆਂ ਹਨ। ਇਸ ਤੋਂ ਇਲਾਵਾ ਹੋਰ ਵੀ ਵੱਡੀਆਂ ਇੰਜੀਨੀਅਰਿੰਗ ਕੰਪਨੀਆਂ ਆ ਰਹੀਆਂ ਹਨ। ਇਹ ਸਭ ਪੰਜਾਬ ਦੀ ਬਿਹਤਰੀ ਕਰਨ ਵਾਸਤੇ ਹੀ ਆ ਰਹੀਆਂ ਹਨ। ਅੱਜ ਸਾਨੂੰ ਪਤਾ ਹੈ ਕਿ ਪੰਜਾਬ ਦੀ ਇਕਾਨਮੀ ਸ਼ੈਬਲ ਹੋਈ ਪਈ ਹੈ। ਕੈਪਟਨ ਕੰਵਲਜੀਤ ਜੀ ਬੈਠੇ ਹਨ ਜਿਹੜੇ ਕਿ ਫਾਈਨਾਂਸ ਮਨਿਸਟਰ ਰਹੇ ਹਨ, ਉਹ ਇਸ ਸਾਰੇ ਅਫੇਅਰ ਨੂੰ ਬੜੀ ਚੰਗੀ ਤਰ੍ਹਾਂ ਜਾਣਦੇ ਹਨ। ਅਸੀਂ ਫਾਈਨਾਂਸ ਮਨਿਸਟਰ ਦੀਆਂ ਸਪੀਚਾਂ ਪੜ੍ਹਦੇ ਹਾਂ ਉਸ ਵਿਚ ਦੱਸਿਆ ਹੁੰਦਾ ਹੈ ਕਿ ਸਾਡਾ ਖਰਚਾ 30 ਕਰੋੜ ਰੁਪਏ ਹੈ ਅਤੇ ਆਮਦਨ 20 ਕਰੋੜ ਰੁਪਏ। ਅੱਜ ਪੰਜਾਬ 5100 ਕਰੋੜ ਰੁਪਏ ਦੇ ਡੈਟ ਥੱਲੇ ਹੈ। 3600 ਕਰੋੜ ਰੁਪਏ ਦਾ ਰੈਵਨਿਊ ਅਤੇ ਐਕਸਪੈਂਡੀਚਰ ਦਾ ਫਰਕ ਹੈ। ਇਹ ਤਾਂ ਅਸੀਂ ਨਾਬਾਰਡ, ਵਰਲਡ ਬੈਂਕ ਆਦਿ ਸੰਸਥਾਵਾਂ ਤੋਂ ਲੈ ਕੇ ਹੀ ਆਪਣੇ ਪ੍ਰੋਜੈਕਟ ਵਗੈਰਾ ਚਲਾ ਰਹੇ ਹਾਂ ਅਦਰਵਾਈਜ਼ ਸਟੇਟ ਕੋਲ ਤਾਂ ਰਿਸੋਰਸਿਜ਼ ਨਹੀਂ ਹਨ। ਇਨ੍ਹਾਂ ਨੂੰ ਅੱਛਾ ਮਹੌਲ ਬਣਾਉਣਾ ਚਾਹੀਦਾ ਹੈ। ਇਹ ਆਪਣੇ ਆਪ ਨੂੰ ਡਿਫੈਂਡ ਕਰਨ, ਕੋਰਟ ਵਿਚ ਜਾਣ, ਜੇਕਰ ਬੇਕਸੂਰ ਹੋਣਗੇ ਤਾਂ ਆਪੇ ਬਰੀ ਹੋ ਜਾਣਗੇ। ਇਹ ਇਸ ਨੂੰ ਇਸ਼ੂ ਕਿਉਂ ਬਣਾ ਰਹੇ ਹਨ। ਜੇ ਇਹ ਸਿੰਪਥੀ ਲੈਣਾ ਚਾਹੁੰਦੇ ਹਨ ਤਾਂ ਲੈਣ ਪਰ ਮੈਂ ਕਹਿੰਦਾ ਹਾਂ ਕਿ ਭ੍ਰਿਸ਼ਟਾਚਾਰ ਦੇ ਨਾਂ ਉਤੇ ਸਿੰਪਥੀ ਨਹੀਂ ਮਿਲਣੀ। ਜੇਕਰ ਇੰਡੀਆਂ ਟੂਡੇ ਨੇ ਮੈਨੂੰ ਇੰਡੀਆ ਵਿਚ ਦੂਜੇ ਨੰਬਰ ਤੇ ਮੁੱਖ ਮੰਤਰੀ ਕਿਹਾ ਹੈ ਤਾਂ ਉਹ ਇਸ ਕਰਕੇ ਨਹੀਂ ਕਿ ਮੈਂ ਜਾਦੂ ਦੀ ਛੜੀ ਨਾਲ ਪੰਜਾਬ ਮੋੜ ਦਿੱਤਾ ਹੈ। ਉਹ ਕੇਵਲ ਇਸ ਲਈ ਕਿ ਲੋਕਾਂ ਨੇ ਮੈਨੂੰ ਭ੍ਰਿਸਟਾਚਾਰ ਦੇ ਇਸ਼ੂ ਉਤੇ ਵੋਟਾਂ ਪਾਈਆਂ ਹਨ। ਇਸ ਕਰਕੇ ਨਹੀਂ ਕਿ ਮੈਂ ਕੋਈ ਬਹੁਤ ਡਿਵੈਲਪਮੈਂਟ ਕਰ ਦਿੱਤੀ ਜਾਂ ਪੰਜਾਬ ਲਈ ਹੋਰ ਬਹੁਤ ਕੁਝ ਕਰ ਦਿੱਤਾ ਹੈ। ਭ੍ਰਿਸ਼ਟਾਚਾਰ ਦੇ ਇਸ਼ੂ ਉਤੇ ਪੰਜਾਬ ਦੇ ਲੋਕ ਸਾਨੂੰ ਪੂਰੀ ਸਪੋਰਟ ਕਰ ਰਹੇ ਹਨ। ਲੋਕ ਸੜਕਾਂ ਉਤੇ ਖਲੋ ਕੇ ਵੀ ਗੱਲਾਂ ਕਰਦੇ ਹਨ। ਉਹ 100% ਭ੍ਰਿਸ਼ਟਾਚਾਰ ਦੇ ਇਸ਼ੂ ਉਤੇ ਸਾਡੇ ਨਾਲ ਹਨ। ਲੋਕ ਇਹ ਵੀ ਕਹਿੰਦੇ ਹਨ ਕਿ ਡਿਵੈਲਪਮੈਂਟ ਵੀ ਨਾਲ ਦੀ ਨਾਲ ਹੋਣੀ ਚਾਹੀਦੀ ਹੈ। ਇਹ ਗੱਲਾਂ ਸਾਨੂੰ ਆਪਣੇ ਮਨਾਂ ਵਿਚ ਰੱਖਣੀਆਂ ਚਾਹੀਦੀਆਂ ਹਨ। ਇਹ ਛੋਟੇ-ਛੋਟੇ ਡਰਾਮੇ ਨਹੀਂ ਕਰਨੇ ਚਾਹੀਦੇ। ਜਿਵੇਂ ਇਕ ਐਮ.ਐਲ.ਏ. ਡਿਸਟ੍ਰਿਕਟ ਐਡਮਨਿਸਟਰੇਸ਼ਨ ਦੇ ਦਫਤਰ ਦਾ ਉਦਘਾਟਨ ਲੱਡੂ ਵੰਡ ਕੇ ਕਰ ਆਇਆ। ਇਕ ਖੰਨਾ ਐਮ.ਪੀ. ਜਿਹੜਾ ਕਿ ਗੁਰਦਾਸਪੁਰ ਤੋਂ ਹੈ, ਉਹ ਜਾ ਕੇ ਪੁਲ ਖੋਲ੍ਹ ਆਇਆ। ਇਹ ਕੋਈ ਤਰੀਕਾ ਹੈ, ਇਹ ਕੋਈ ਕਾਇਦਾ ਹੈ, ਕਾਨੂੰਨ ਹੈ, ਕੰਮ ਕਰਨ ਦਾ ? ਇਨ੍ਹਾਂ ਨੂੰ ਕਾਇਦਾ ਨਹੀਂ ਪਤਾ, ਇਨ੍ਹਾਂ ਨੂੰ ਕਾਨੂੰਨ ਨਹੀਂ ਪਤਾ ਕਿ ਜਿਹੜੀ ਇਨਕਮਿੰਗ ਗੌਰਮਿੰਟ ਹੁੰਦੀ ਹੈ, ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੀ ਹੈ। ਇਸ ਤਰ੍ਹਾਂ ਦੇ ਕੇਵਲ ਡਰਾਮੇ ਕਰਨਾ ਇਹ ਅੱਛੀ ਗੱਲ ਨਹੀਂ। It is against the concept of Parliamentary Democracy and functioning of Democracy in a country. ਇਹ ਗੱਲਾਂ ਇਨ੍ਹਾਂ ਨੂੰ ਸੋਚਣੀਆਂ

[ਮੁੱਖ ਮੰਤਰੀ]

ਚਾਹੀਦੀਆਂ ਹਨ and let us look together towards bringing Punjab up—both its economy and social structure. ਇੱਥੇ ਤੱਲਣ ਵਾਕਿਆਤ ਦਾ ਜ਼ਿਕਰ ਕੀਤਾ ਗਿਆ ਹੈ। ਸਪੀਕਰ ਸਾਹਿਬ, ਪਹਿਲਾਂ ਸਾਡੇ ਪੰਜਾਬ ਵਿੱਚ ਕਦੇ ਇਸ ਤਰ੍ਹਾਂ ਦਾ ਵਾਕਿਆਤ ਨਹੀਂ ਹੋਇਆ ਹੈ। ਕਦੇ ਵੀ ਪੰਜਾਬ ਵਿੱਚ ਜਾਤ-ਪਾਤ ਦੀਆਂ ਗੱਲਾਂ ਨਹੀਂ ਹੁੰਦੀਆਂ ਸਨ, ਅਨ-ਫਾਰਚੂਨੇਟਲੀ ਇਹ ਗੱਲ ਹੋਈ ਹੈ ਅਤੇ ਇਸ ਤੇ ਅਸੀਂ ਕੰਟਰੋਲ ਕੀਤਾ ਹੈ ਤਾਂ ਕਿ ਪੰਜਾਬ ਦਾ ਸ਼ੋਸ਼ਲ ਭਾਈਚਾਰਾ ਇਨਟੈਕਟ ਰਹੇ ਅਤੇ ਸਾਰੇ ਧਰਮਾਂ ਦੇ ਲੋਕ ਆਪਸ ਵਿੱਚ ਭਾਈਚਾਰਾ ਬਣਾਕੇ ਰਹਿਣ ਅਤੇ ਪੰਜਾਬ ਹੋਰ ਅੱਗੇ ਵੱਧ ਸਕੇ। ਇਸਦੇ ਵਿੱਚ ਪੰਜਾਬ ਦੇ ਬੱਚਿਆਂ ਦਾ ਭਵਿੱਖ ਸੁਰੱਖਿਅਤ ਰਹੇਗਾ। ਸਪੀਕਰ ਸਾਹਿਬ, ਜਿਹੜੇ ਕਰਾਈਮ ਫੈਕਟਰ ਹਨ ਉਹ ਇਮਪਰੂਵ ਹੋ ਰਹੇ ਹਨ ਅਤੇ ਪਿਛਲੇ ਸਾਲ ਨਾਲੋਂ ਇਸ ਸਾਲ ਬਿਹਤਰ ਹੋਣਗੇ। Now Crime is on the mend. Similarly, ਮੈਂ ਲਾਸਟ ਬੰਦੇ ਤੱਕ ਕੁਰੱਪਸ਼ਨ ਨੂੰ ਜੜ੍ਹੋਂ ਫੜ੍ਹਕੇ ਪੁੱਟਾਂਗਾ ਅਤੇ ਇਹ ਅਖੀਰਲੇ ਦਮ ਤੱਕ ਕੰਮ ਚਲੇਗਾ। I am to make it clear that ਇਹ ਜਿਹੜੇ ਸਮਝਦੇ ਹਨ, ਇਹ ਟੋਲੀ ਦੋ ਦੀ ਜਿਹੜੀ ਬੈਠੀ ਹੈ ਅਤੇ ਇਹ ਜਿਹੜੇ ਸਮਝਦੇ ਹਨ ਕਿ ਅਸੀਂ ਬਚੇ ਹੋਏ ਹਾਂ, ਇਹ ਗਲਤ ਹੈ। ਇੰਨ੍ਹਾਂ ਨੇ ਹੋਰ ਕੰਮ ਕੀਤਾ ਕਿ ਜਦੋਂ ਵੀ ਇਹ ਪੈਸੇ ਲੈਂਦੇ ਹਨ ਤਾਂ ਜ਼ਮੀਨ ਖਰੀਦ ਲੈਂਦੇ ਹਨ ਜਾਂ ਘਰ ਬਣਾ ਲੈਂਦੇ ਹਨ ਅਤੇ ਦੂਰ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਜ਼ਮੀਨ ਕਿਵੇਂ ਵੱਧ ਗਈ ਅਤੇ ਕਿੱਥੋਂ ਪੈਸੇ ਆ ਗਏ। ਉਹ ਖਾਤੇ ਵੀ ਨਿਕਲ ਆਉਣੇ ਹਨ। ਇਨ੍ਹਾਂ ਦੀਆਂ ਸਾਰੀਆਂ ਗੱਲਾਂ ਨਿਕਲ ਆਉਣੀਆਂ ਹਨ, ਇਹ ਜਿਹੜੇ ਹੱਸਦੇ ਹਨ, ਇਨ੍ਹਾਂ ਦੇ ਖਾਤੇ ਵੀ ਮੈਂ ਖੋਲ੍ਹਾਂਗਾ, ਦੇਖ ਲੈਣਾ, Investigation would continue and the former C.M. is welcome; he may tell me any genuine fact. I will give it to the C.B.I. in time. ਇਹ ਨਾ ਸਮਝਣ ਕਿ ਮੈਂ ਇਨ੍ਹਾਂ ਦੇ ਪੇਪਰ ਫਾੜ ਦੇਵਾਂਗਾ। ਧੰਨਵਾਦ।

## FINANCIAL BUSINESS

**(i) Presentation of the Supplementary Demands for Grants for Expenditure of the Government of Punjab for the year 2003-2004 (First Instalment)**

**Finance, Planning and Co-operative Minister (Sardar Lal Singh) :** Sir, I beg to present the Supplementary Demands for Grants for Expenditure of the Government of Punjab for the year 2003-2004 (First Instalment).

**(ii) Presentation of the Report of the Committee on Estimates on the Supplementary Demands for Grants for Expenditure of the Government of Punjab for the year 2003-2004 (First Instalment)**

**ਸਭਾਪਤੀ, ਅਨੁਮਾਨ ਕਮੇਟੀ (ਰਾਣਾ ਕੇ.ਪੀ. ਸਿੰਘ) :** ਸ਼੍ਰੀਮਾਨ ਜੀ, ਮੈਂ ਸਾਲ 2003-2004 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ (ਪਹਿਲੀ ਕਿਸ਼ਤ) ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**(iii) Supplementary Demands for Grants for Expenditure of the Government of Punjab for the year 2003-2004 (First Instalment)**

1. Discussion on the Estimates of the Expenditure charged on the revenue of the State

**Mr. Speaker :** If any Hon'ble Member wants to discuss any charged item, he may like to do so.

(No one rose to speak)

2. Discussion and Voting on the Demands for Supplementary Grants.

**Mr. Speaker :** There are 15 Demands for Supplementary Grants which are to be discussed and voted upon today. If the Hon'ble Members agree, all these Demands may be deemed to have been read and moved together as per past practice. I will request the Members that while raising discussion, the Demand No. on which the discussion is sought to be raised may please be indicated by the Member concerned.

(Voices : yes, yes)

## DEMAND NO. 1

That a Supplementary sum not exceeding Rs. 1,04,178 on Capital Account be granted to the Governor to defray the charges that will come in course of payment for the year ending 31st March, 2004 in respect of Agriculture and Forests.

## DEMAND NO. 2

That a Supplementary sum not exceeding Rs. 1,18,262 on account of Capital Account be granted to the Governor to defray the charges that will come in course of payment for the year ending 31st March, 2004, in respect of Animal Husbandry and Fisheries.

## DEMAND NO. 5

That a Supplementary sum not exceeding Rs. 27,000 on account of Revenue Account and Rs. 7,30,063 on account of Captial Account be granted to the Governor to defray the charges that will come in course of payment for the year ending 31st March, 2004, in respect of Education.

**[Mr. Speaker]**

## DEMAND NO. 10

That a Supplementary sum not exceeding Rs. 41,000 on account of Capital Account be granted to the Governor to defray the charges that will come in course of payment for the year ending 31st March, 2004, in respect of General Administration.

## DEMAND NO. 11

That a Supplementary sum not exceeding Rs. 1,03,451 on Capital Account be granted to the Governor to defray the charges that will come in course of payment for the year ending 31st March, 2004, in respect of Health and Family Welfare.

## DEMAND NO. 12

That a Supplementary sum not exceeding Rs. 7,43,105 on Capital Account be granted to the Governor to defray the charges that will come in course of payment for the year ending 31st March, 2004, in respect of Home Affairs and Justice.

## DEMAND NO. 13

That a Supplementary sum not exceeding Rs. 5,244 on account of Capital Account be granted to the Governor to defray the charges that will come in course of payment for the year ending 31st March, 2004, in respect of Industries.

## DEMAND NO. 14

That a Supplementary sum not exceeding Rs. 20,300 on account of Capital Account be granted to the Governor to defray the charges that will come in course of payment for the year ending 31st March, 2004, in respect of Information and Public Relation.

## DEMAND NO. 15

That a Supplementary sum not exceeding Rs. 9,11,010 on account of Capital Account be granted to the Governor to defray the charges that will come in course of payment for the year ending 31st March, 2004, in respect of Irrigation and Power.

SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2003-2004 (FIRST INSTALMENT)

## DEMAND NO. 21

That a Supplementary sum not exceeding Rs. 50,000 on account of Revenue Account and Rs. 25,58,064 on account of Capital Account be granted to the Governor to defray the charges that will come in course of payment for the year ending 31st March, 2004, in respect of Public Works.

## DEMAND NO. 23

That a Supplementary sum not exceeding Rs. 2,21,500 on account of Capital Account be granted to the Governor to defray the charges that will come in course of payment for the year ending 31st March, 2004, in respect of Rural Development and Panchayats.

## DEMAND NO. 25

That a Supplementary sum not exceeding Rs. 34,000 on account of Capital Account be granted to the Governor to defray the charges that will come in course of payment for the year ending 31st March, 2004, in respect of Social and Women's Welfare and Welfare of S.Cs./B.Cs.

## DEMAND NO. 28

That a Supplementary sum not exceeding Rs. 1,54,885 on account of Capital Account be granted to the Governor to defray the charges that will come in course of payment for the year ending 31st March, 2004, in respect of Tourism and Cultural Affairs.

## DEMAND NO. 29

That a Supplementary sum not exceeding Rs. 4,13,694 on account of Capital Account be granted to the Governor to defray the charges that will come in course of payment for the year ending 31st March, 2004, in respect of Transport.

## DEMAND NO. 30

That a Supplementary sum not exceeding Rs. 130 on account of Capital Account be granted to the Governor to defray the charges that will come in course of payment for the year ending 31st March, 2004, in respect of Vigilance.

**ਕੈਪਟਨ ਕੰਵਲਜੀਤ ਸਿੰਘ (ਬਨੂੜ)** : ਸਪੀਕਰ ਸਾਹਿਬ, ਵੈਸੇ ਸਾਧਾਰਨ ਤੌਰ ਤੇ ਸਪਲੀਮੈਂਟਰੀ ਡੀਮਾਂਡਜ਼ ਤੇ ਬਹੁਤੀ ਬਹਿਸ ਦੀ ਗੁੰਜਾਇਸ਼ ਨਹੀਂ ਹੁੰਦੀ, ਲੇਕਿਨ ਅੱਜ ਜਿਹੜੇ ਹਾਲਤ ਹਨ ਔਰ ਜਿਸ ਢੰਗ ਨਾਲ ਸਾਡੀ ਆਰਥਿਕਤਾ ਅਤੇ ਵਿੱਤੀ ਹਲਾਤਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ, ਇਸ ਨਾਲ ਮੈਂ ਇਹ ਕਹਾਂਗਾ ਕਿ ਪੰਜਾਬ ਬੁਰੀ ਤਰ੍ਹਾਂ ਆਰਥਿਕ ਪੱਖੋਂ ਨਿਘਾਰ ਵੱਲ ਜਾ ਰਿਹਾ ਹੈ। ਦੋ-ਤਿੰਨ ਗੱਲਾਂ ਮੈਂ ਕਹਿਣੀਆਂ ਹਨ। ਸਪੀਕਰ ਸਾਹਿਬ, ਇੱਕ ਡੇਢ ਸਾਲ ਇਸ ਸਰਕਾਰ ਨੂੰ ਆਈ ਹੋ ਗਿਆ ਹੈ। ਇਹ ਸਰਕਾਰ ਇਕ ਗੱਲ ਕਹਿੰਦੀ ਹੈ ਕਿ ਸਾਨੂੰ ਖਜ਼ਾਨਾ ਖਾਲੀ ਮਿਲਿਆ ਹੈ ਪਰ ਮੈਨੂੰ ਇਹ ਦੱਸਣ ਕਿ ਡੇਢ ਸਾਲਾਂ ਵਿੱਚ ਇਨ੍ਹਾਂ ਨੇ ਕੀ ਕੀਤਾ। ਇੱਕ ਗੱਲ ਮੈਂ ਜ਼ਰੂਰ ਕਰਾਂਗਾ। ਅੱਜ ਬਹਿਸ ਵੀ ਹੋਈ ਹੈ ਲੇਕਿਨ ਇਸ ਸਰਕਾਰ ਦੀ ਇੱਕ ਗੱਲ ਜ਼ਰੂਰ ਮਸ਼ਹੂਰ ਹੋ ਜਾਵੇਗੀ ਕਿ ਖਾਲੀ ਖਜ਼ਾਨੇ ਦੀ ਸਰਕਾਰ ਹੈ। ਵਿੱਤ ਮੰਤਰੀ ਜੀ ਕਹਿੰਦੇ ਹਨ ਕਿ ਤੁਸੀਂ ਖਜ਼ਾਨਾ ਖਾਲੀ ਛੱਡ ਕੇ ਗਏ ਸੀ। ਮੈਂ ਪੁੱਛਦਾ ਹਾਂ ਕਿ ਡੇਢ ਸਾਲ ਤੁਸੀਂ ਕੀ ਕੀਤਾ। ਕੱਖ ਨਹੀਂ ਤੋੜਿਆ। ਜਿਹੜੀ ਮੈਂ ਆਪਣੀ ਗੱਲ ਕਹਿਣੀ ਹੈ, ਉਹ ਤਾਂ ਕਹਾਂਗਾ। ਲੇਕਿਨ ਅੱਜ ਅਫਸੋਸ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਇਹ ਪਾਸ ਕਰਵਾਉਣ ਲੱਗੇ ਹਨ ਲੇਕਿਨ ਇਹ ਦੱਸਣ ਕਿ ਖਜ਼ਾਨੇ ਇਨ੍ਹਾਂ ਦੇ ਬੰਦ ਪਏ ਹਨ, ਅਦਾਇਗੀਆਂ ਹੋ ਨਹੀਂ ਰਹੀਆਂ, ਓਵਰ ਡਰਾਫਟ ਹੋ ਰਹੇ ਹਨ, ਇਸ ਦਾ ਜਵਾਬ ਦੇਣ। ਇਹ ਕਹਿਣਗੇ ਕਿ ਤੁਸੀਂ ਵੀ ਕਰਦੇ ਸੀ ਪਰ ਇਹ ਜਵਾਬ ਦੇਣ ਕਿ ਨੌਕਰਸ਼ਾਹੀ ਨੂੰ ਚਾਰ-ਚਾਰ ਮਹੀਨੇ ਤੋਂ ਤਨਖਾਹ ਨਹੀਂ ਮਿਲ ਰਹੀ। ਤਨਖਾਹਾਂ ਬੰਦ ਪਈਆਂ ਹਨ। ਪੰਜਾਬ ਦਾ ਵਿਕਾਸ ਬੰਦ ਪਿਆ ਹੈ। ਸਪੀਕਰ ਸਾਹਿਬ, ਪਿੰਡਾਂ ਲਈ, ਸ਼ਹਿਰਾਂ ਲਈ ਇੱਕ ਰੁਪਿਆ ਵੀ ਨਹੀਂ ਖਰਚਿਆ ਜਾ ਰਿਹਾ। ਵਿਕਾਸ ਬੰਦ ਹੋ ਗਏ ਹਨ। ਤਨਖਾਹਾਂ ਬੰਦ ਹੋ ਗਈਆਂ ਹਨ। ਪੈਨਸ਼ਨਾਂ ਬੰਦ ਹੋ ਗਈਆਂ ਹਨ। ਭਰਤੀ ਬੰਦ ਹੋਈ ਪਈ ਹੈ। ਸਰਕਾਰ ਆਪ ਕਹਿੰਦੀ ਹੈ ਕਿ 30 ਲੱਖ ਨੌਜਵਾਨ ਬੇਰੁਜ਼ਗਾਰੀ ਦਾ ਸ਼ਿਕਾਰ ਹੋਏ ਹਨ। ਸਰਕਾਰ ਨੇ ਕੁਝ ਨਹੀਂ ਦੱਸਿਆ ਕਿ ਬੇਰੁਜ਼ਗਾਰੀ ਦੀ ਸਮੱਸਿਆ ਕਿਵੇਂ ਹੱਲ ਹੋਵੇਗੀ। ਨੌਕਰੀਆਂ ਬੰਦ ਕੀਤੀਆਂ ਹੋਈਆਂ ਹਨ। ਮੈਂ ਜ਼ਿਆਦਾ ਗੱਲਾਂ ਨਹੀਂ ਕਹਿਣੀਆਂ ਚਾਹੁੰਦਾ ਲੇਕਿਨ ਗੱਲਾਂ ਬੜੀਆਂ ਦਰਦਨਾਕ ਹਨ। ਅੱਜ ਕਿਸਾਨੀ ਦੀ ਗੱਲ ਦੇਖ ਲਓ। ਅੱਜ ਕਿਸਾਨ ਸੜਕਾਂ ਉਤੇ ਆ ਕੇ ਸੰਘਰਸ਼ ਕਰ ਰਹੇ ਹਨ। ਕਿਸ ਕਰਕੇ ਕਰ ਰਹੇ ਹਨ ਕਿਉਂਕਿ ਅਦਾਇਗੀਆਂ ਨਹੀਂ ਹੁੰਦੀਆਂ। ਉਨ੍ਹਾਂ ਨੂੰ ਭਾਅ ਨਹੀਂ ਦਿੱਤੇ ਜਾਂਦੇ। ਗੰਨੇ ਦੀ 135 ਕਰੋੜ ਦੀ ਅਦਾਇਗੀ ਹਾਲੇ ਤੱਕ ਖੜ੍ਹੀ ਹੈ। ਇਹ ਹਰ ਗੱਲ ਵਿੱਚ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਹੈ। ਜੇ ਖਜ਼ਾਨਾ ਖਾਲੀ ਹੈ ਤਾਂ ਫਿਰ ਇਹ ਕਾਹਦੀ ਸਰਕਾਰ ਚਲਾਉਣਗੇ। ਸਰਕਾਰ ਕਿਸ ਤਰ੍ਹਾਂ ਚਲੇਗੀ। ਤੁਸੀਂ ਦੋ ਬਜਟਾਂ ਵਿੱਚ ਹਜ਼ਾਰਾਂ ਟੈਕਸ ਲਗਾਏ ਤੇ ਫਿਰ ਖਜ਼ਾਨਾ ਖਾਲੀ ਕਿਵੇਂ ਹੋ ਗਿਆ। ਵਿੱਤ ਮੰਤਰੀ ਜੀ ਪਤਾ ਨਹੀਂ ਕਿੱਧਰ ਪੈਸੇ ਭੇਜਦੇ ਹਨ। ਇਹ ਸਮਝ ਤੋਂ ਬਾਹਰ ਹੈ। ਇਹ ਸਪਲੀਮੈਂਟਰੀ ਡਿਮਾਂਡਜ਼ ਹੁਣੇ ਮਿਲੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਬਜਟ ਵਿੱਚ ਵਿਵਸਥਾ ਨਹੀਂ ਕੀਤੀ ਸੀ। ਇਨ੍ਹਾਂ ਨੇ ਕਿਸਾਨਾਂ ਨਾਲ ਵਾਇਦਾ ਕੀਤਾ ਸੀ ਕਿ ਤੁਹਾਨੂੰ ਝੋਨੇ ਤੇ ਕਣਕ ਤੇ ਬੋਨਸ ਦੇਵਾਂਗੇ। ਉਸ ਦਾ ਪ੍ਰਬੰਧ ਕੀਤਾ ਜਾਵੇ। ਸਪੀਕਰ ਸਾਹਿਬ, ਅਫਸੋਸ ਹੈ ਕਿ ਇਹ ਕਿਸਾਨੀ ਨਾਲ ਵਿਸ਼ਵਾਸਘਾਤ ਕਰ ਰਹੇ ਹਨ। ਇਨ੍ਹਾਂ ਨੇ ਕੋਈ ਪ੍ਰੋਵੀਜ਼ਨ ਨਹੀਂ ਕੀਤੀ। ਇਹ ਸਪਲੀਮੈਂਟਰੀ ਡਿਮਾਂਡਜ਼ ਵਿੱਚ ਜਿੰਨੀਆਂ ਮਰਜ਼ੀ ਗੱਲਾਂ ਕਹਿਣ ਪਰ ਵਿੱਤ ਮੰਤਰੀ ਜੀ ਇੱਕੋ ਜਵਾਬ ਦੇਣਗੇ ਕਿ ਖਜ਼ਾਨਾ ਖਾਲੀ ਹੈ। ਜੇ ਤੁਸੀਂ ਵਿਕਾਸ ਨਹੀਂ ਕਰ ਸਕਦੇ। ਜੇ ਤੁਸੀਂ ਲੋਕਾਂ ਦਾ ਭਲਾ ਨਹੀਂ ਕਰ ਸਕਦੇ, ਤਾਂ ਮੈਂ ਇਨ੍ਹਾਂ ਨੂੰ ਪੁੱਛਾਂਗਾ ਕਿ ਤੁਹਾਨੂੰ ਕੀ ਅਧਿਕਾਰ ਹੈ,

ਗੱਦੀ ਤੇ ਬੈਠਣ ਦਾ। ਇੱਕ ਹੋਰ ਗੱਲ ਦਾ ਮੈਂ ਜ਼ਿਕਰ ਕਰਾਂਗਾ। ਅੱਜ ਹਾਲਾਤ ਇਹੋ ਜਿਹੇ ਪੈਦਾ ਕਰ ਦਿੱਤੇ ਹਨ ਕਿ ਕਾਂਗਰਸ ਵਾਸਤੇ ਕਾਨੂੰਨ ਕੁਝ ਹੋਰ ਹੈ ਤੇ ਪੰਜਾਬ ਦੇ ਆਮ ਨਗਾਰਿਕ ਵਾਸਤੇ ਕੁਝ ਹੋਰ ਹੈ। ਮੈਂ ਇੱਕ ਮਿਸਾਲ ਦੇਵਾਂਗਾ। ਸਾਡੀ ਮੋਗੇ ਤੋਂ ਬੀਬੀ ਕੰਵਲਜੀਤ ਕੌਰ ਢਿੱਲੋਂ, ਉਸ ਦੇ ਪਤੀ ਨੇ ਉਸ ਨਾਲ ਦੁਰਵਿਵਹਾਰ ਕੀਤਾ ਤੇ ਕੁੱਟਮਾਰ ਕੇ ਘਰੋਂ ਕੱਢ ਦਿੱਤਾ। (ਵਿਘਨ) ਇਹ ਹੋਮ ਦੀ ਡਿਮਾਂਡ ਤੇ ਮੈਂ ਬੋਲ ਰਿਹਾ ਹਾਂ। ਇਸ ਤੇ ਮੈਂ ਗੱਲ ਕਹਿ ਸਕਦਾ ਹਾਂ ਤੁਸੀਂ ਘਬਰਾਉਂਦੇ ਕਿਉਂ ਹੋ। ਦੇਖੋ, ਉਸ ਲੜਕੀ ਨੇ ਵਿਚਾਰੀ ਨੇ ਕੋਈ ਐਸਾ ਦਰਵਾਜ਼ਾ ਨਹੀਂ ਛੱਡਿਆ, ਜਿਹੜਾ ਨਾ ਖੜਕਾਇਆ ਹੋਵੇ। ਉਸ ਲੜਕੀ ਨੇ ਮੁੱਖ ਮੰਤਰੀ ਸਾਹਿਬ ਨੂੰ, ਗਵਰਨਰ ਸਾਹਿਬ ਨੂੰ, ਡੀ.ਜੀ.ਪੀ. ਨੂੰ ਸ਼ਿਕਾਇਤਾਂ ਕੀਤੀਆਂ ਕਿ ਮੇਰੀ ਰਾਖੀ ਕੀਤੀ ਜਾਵੇ ਅਤੇ ਮੇਰਾ ਪਤੀ, ਜਿਹੜਾ ਮੇਰੇ ਨਾਲ ਦੁਰਵਿਹਾਰ ਕਰ ਰਿਹਾ ਹੈ, ਉਸ ਤੇ ਕਾਨੂੰਨ ਦੇ ਮੁਤਾਬਿਕ ਕੋਈ ਨਾ ਕੋਈ ਕਾਰਵਾਈ ਕੀਤੀ ਜਾਵੇ। ਲੇਕਿਨ ਅਫਸੋਸ ਦੀ ਇਹ ਗੱਲ ਹੈ ਕਿ ਅਖਬਾਰਾਂ ਵਿੱਚ ਵੀ ਗੱਲ ਆਈ ਲੇਕਿਨ ਨਾ ਮੁਕੱਦਮਾ ਦਰਜ ਹੋਇਆ, ਨਾ ਕਾਰਵਾਈ ਹੋਈ। ਆਪਾਂ ਤਾਂ ਕਹਿੰਦੇ ਹਾਂ ਕਿ ਭ੍ਰਿਸ਼ਟਾਚਾਰ ਖਤਮ ਕਰਨਾ ਹੈ, ਸਰਕਾਰ ਕਹਿੰਦੀ ਹੈ ਕਿ ਅਸੀਂ ਅਮਨ ਕਾਨੂੰਨ ਕਾਇਮ ਰੱਖਣਾ ਹੈ ਲੇਕਿਨ ਇੱਕ ਮਿਸਾਲ ਮੈਂ ਦੇ ਰਿਹਾ ਹਾਂ ਕਿ ਉਸ ਮੋਗਾ ਜ਼ਿਲ੍ਹੇ ਦਾ ਪ੍ਰਧਾਨ ਤਾਰਾ ਸਿੰਘ ਸੰਧੂ, ਜਿਸ ਦੇ ਬਰਖਿਲਾਫ਼ ਉਸ ਲੜਕੀ ਨੇ ਸਾਰੇ ਦਰਵਾਜ਼ੇ ਖੜਕਾਏ, ਉਸ ਦੇ ਬਰਖਿਲਾਫ਼ ਨਾ ਕੋਈ ਮੁਕੱਦਮਾ, ਨਾ ਉਸ ਦੇ ਬਰਖਿਲਾਫ਼ ਕੋਈ ਕਾਰਵਾਈ ਕੀਤੀ.........

**ਮਾਨਯੋਗ ਸਪੀਕਰ** : ਹੋਮ ਦੀ ਡਿਮਾਂਡ ਤਾਂ ਹੈ ਨਹੀਂ। ........ਹੋਮ ਦੀ ਡਿਮਾਂਡ ਨਹੀਂ ਹੈ, be relevent.

**ਕੈਪਟਨ ਕੰਵਲਜੀਤ ਸਿੰਘ** : ਮੈਂ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲ ਰਿਹਾ ਹਾਂ। ਜਿਹੜੀ ਜਨਰਲ ਐਡਮਨਿਸਟਰੇਸ਼ਨ ਦੀ ਡਿਮਾਂਡ ਹੈ, ਉਸ ਤੇ ਬੋਲਦਾ ਹਾਂ। ਇਸ ਦਾ ਸਕੋਪ ਬੜਾ ਵੱਡਾ ਹੁੰਦਾ ਹੈ। ਇਸ ਲਈ, ਸਪੀਕਰ ਸਾਹਿਬ, ਤੁਸੀਂ ਜੋ ਪੈਸਾ ਮੰਗ ਰਹੇ ਹੋ, ਹੋਮ ਅਫੇਅਰਜ਼ ਲਈ ਮੰਗ ਰਹੇ ਹੋ, ਉਸ ਤੇ ਕਹਿੰਦਾ ਹਾਂ ਕਿ ਕਾਂਗਰਸੀ ਜੋ ਮਰਜ਼ੀ ਕਰੀ ਜਾਣ ਲੇਕਿਨ ਦੂਸਰੇ ਜਦੋਂ ਕਰਦੇ ਹਨ ਤਾਂ ਭਾਜੜ ਪੈ ਜਾਂਦੀ ਹੈ। ਪਟਿਆਲੇ ਜੋ ਕੁਝ ਹੋਇਆ, ਉਸ ਦਾ ਜ਼ਿਕਰ ਮੈਂ ਨਹੀਂ ਕਰਨਾ ਚਾਹੁੰਦਾ। ਮੈਂ, ਸਪੀਕਰ ਸਾਹਿਬ, ਇਸ ਸਰਕਾਰ ਨੂੰ ਇਹ ਕਹਾਂਗਾ ਕਿ ਜਾਂ ਤਾਂ ਪਰਫਾਰਮ ਕਰੋ, ਜੇ ਤੁਸੀਂ ਪਰਫਾਰਮ ਨਹੀਂ ਕਰ ਸਕਦੇ ਤਾਂ ਫਿਰ ਤੁਹਾਨੂੰ ਰਾਜ ਗੱਦੀ ਤੇ ਬੈਠਣ ਦਾ ਕੋਈ ਅਧਿਕਾਰ ਨਹੀਂ। ਪਰਫਾਰਮ ਔਰ ਕਵਿਟ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਸਪੀਕਰ ਸਾਹਿਬ, ਪਹਿਲੀ ਡਿਮਾਂਡ ਐਗਰੀਕਲਚਰ ਐਂਡ ਫਾਰੈਸਟ ਤੇ ਜੋ ਰਕਮ ਮੰਗੀ ਹੈ, ਉਸ ਵਿੱਚ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਡਾਈਵਰਸੀਫਿਕੇਸ਼ਨ ਵੱਲ ਕਿਸਾਨਾਂ ਦੀ ਮੱਦਦ ਹੋਵੇ। ਪਰ ਮੈਂ ਸਮਝਦਾ ਹਾਂ ਕਿ ਐਡਵਰਟਾਈਜ਼ਮੈਂਟ ਤੇ ਖਰਚ ਜ਼ਿਆਦਾ ਹੈ ਅਤੇ ਆਊਟ ਪੁੱਟ ਘੱਟ ਹੈ। ਮੈਂ ਉਸ ਇਲਾਕੇ ਨਾਲ ਸਬੰਧ ਰੱਖਦਾ ਹਾਂ, ਸਪੀਕਰ ਸਾਹਿਬ, ਜਿਥੇ ਕਿਸਾਨਾਂ ਨੇ ਬਹੁਤ ਵੱਡਾ ਰਕਬਾ ਪਾਪੂਲਰ ਥੱਲੇ ਲਿਆਂਦਾ ਹੈ। ਤੁਸੀਂ ਵੀ ਉਸ ਇਲਾਕੇ ਨਾਲ ਸਬੰਧ ਰੱਖਦੇ ਹੋ। ਹੁਸ਼ਿਆਰਪੁਰ ਵਿੱਚ ਆਲੂ ਦੀ ਫਸਲ ਬਹੁਤ ਹੁੰਦੀ ਹੈ। ਅਸੀਂ ਇੱਕ ਪਾਸੇ ਕਹਿੰਦੇ ਹਾਂ ਕਿ ਝੋਨੇ-ਕਣਕ ਦਾ ਚੱਕਰ

[ਸ਼੍ਰੀ ਤਿਕਸ਼ਨ ਸੂਦ]

ਬੰਦ ਹੋਣਾ ਚਾਹੀਦਾ ਹੈ। ਸਰਕਾਰ ਨੇ ਇਸ ਪਾਸੇ ਵੱਲ ਧਿਆਨ ਦਿੱਤਾ ਹੈ। ਅੱਜ ਪਾਪੂਲਰ ਦਾ ਦਰਖਤ ਜਿਹੜਾ ਕਿਸਾਨਾਂ ਨੇ ਲਾਇਆ ਹੈ, ਉਨ੍ਹਾਂ ਨੇ 8—10 ਸਾਲ ਜ਼ਮੀਨ ਕਾਠ ਮਾਰੀ ਰੱਖੀ ਔਰ ਅੱਜ ਉਹ ਵੱਢਣਾ ਪੈ ਰਿਹਾ ਹੈ ਕਿਉਂਕਿ ਉਸ ਦੀ ਮਾਰਕੀਟ ਵਿੱਚ ਕੀਮਤ ਨਹੀਂ ਹੈ। ਇਸੇ ਤਰ੍ਹਾਂ ਆਲੂ ਦੀ ਫ਼ਸਲ ਦਾ ਹਾਲ ਹੈ। ਲੋਕ ਲੱਖਾਂ ਰੁਪਏ ਦੇ ਕਰਜ਼ਦਾਰ ਹੋ ਗਏ ਹਨ। ਜੇ ਅੱਜ ਵੱਡੀ ਗਿਣਤੀ ਵਿੱਚ ਲੱਗੀ ਹੋਈ ਫ਼ਸਲ ਨਾ ਵਿਕੇ ਤਾਂ ਲੋਕ ਆਤਮਹੱਤਿਆ ਕਰ ਲੈਣਗੇ। ਪੈਸਾ ਪਤਾ ਨਹੀਂ ਕਿਥੇ ਖਰਚਣਾ ਹੈ, ਕੀ ਕਰਨਾ ਹੈ। ਮੈਂ, ਵਿੱਤ ਮੰਤਰੀ ਜੀ, ਮੁੱਖ ਮੰਤਰੀ ਜੀ ਅਤੇ ਐਗਰੀਕਲਚਰ ਮਨਿਸਟਰ ਨੂੰ ਕਹਿਣਾ ਚਾਹਾਂਗਾ ਕਿ ਉਨ੍ਹਾਂ ਨੂੰ ਕੋਈ ਨਾ ਕੋਈ ਸਪੋਰਟ ਦੇਵੋ। ਦੋ ਚੀਜ਼ਾਂ—ਪਾਪੂਲਰ ਅਤੇ ਪਟੈਟੋ ਦਾ ਜੇਕਰ ਅਸੀਂ ਪ੍ਰਬੰਧ ਨਹੀਂ ਕੀਤਾ ਤਾਂ ਬੁਰਾ ਹਾਲ ਹੋ ਜਾਵੇਗਾ। ਇਸ ਲਈ ਇਸ ਦਾ ਪ੍ਰਬੰਧ ਜ਼ਰੂਰ ਕਰੋ। ਅਗਲੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਉਦਘਾਟਨਾਂ ਦੀ ਗੱਲ ਸ਼ੁਰੂ ਹੋਈ ਸੀ। ਉਦਘਾਟਨ ........(ਵਿਘਨ).......ਸਪੀਕਰ ਸਾਹਿਬ, ਮੈਂ ਬਿਲਕੁੱਲ ਰੈਲੇਵੈਂਟ ਗੱਲ ਕਰਾਂਗਾ...........

**ਮਾਨਯੋਗ ਸਪੀਕਰ** : ਕਰੋ।

**ਸ਼੍ਰੀ ਤਿਕਸ਼ਨ ਸੂਦ** : ਜੇਕਰ ਉਦਘਾਟਨ ਕਰਨੇ ਹਨ ਤਾਂ ਕੰਮ ਵੀ ਕਰੋ। ਕੁਝ ਬਣਾਓ ਉਸ ਦਾ ਉਦਘਾਟਨ ਕਰੋ। ਦੂਜੇ ਦੀ ਬਣਾਈ ਖੀਰ ਤੇ ਨਾ ਬੈਠੋ। ਬੱਸ ਸਟੈਂਡ.......

**ਮਾਨਯੋਗ ਸਪੀਕਰ** : ਡੇਢ ਸਾਲ ਤੋਂ ਇਹੀ ਬਣਾਉਂਦੇ ਰਹੇ ਹਨ।

**ਸ਼੍ਰੀ ਤਿਕਸ਼ਨ ਸੂਦ** : ਹੁਸ਼ਿਆਰਪੁਰ ਜ਼ਿਲ੍ਹੇ ਦਾ ਬੱਸ ਸਟੈਂਡ ਜੋ ਬਨਣਾ ਸ਼ੁਰੂ ਹੋਇਆ ਸੀ, ਸਪੀਕਰ ਸਾਹਿਬ, ਉਹ ਬੱਸ ਸਟੈਂਡ ਬਿਲਕੁਲ ਨਹੀਂ ਬਣਿਆ। ਜਿੰਨਾ ਪੈਸਾ ਪਿਛਲੀ ਗੌਰਮਿੰਟ ਵੱਲੋਂ ਚਲਿਆ ਗਿਆ, ਉਨਾ ਬਣ ਗਿਆ, ਬਾਕੀ ਉਵੇਂ ਖੜ੍ਹਾ ਹੈ। ਉਥੇ ਬੁਰੀ ਹਾਲਤ ਹੈ। ਬੱਸਾਂ ਅੰਦਰ ਨਹੀਂ ਜਾਂਦੀਆਂ। ਉਸ ਨੂੰ ਬਣਾ ਲਵੋ, ਫਿਰ ਉਦਘਾਟਨ ਆਪੇ ਕਰ ਲਿਓ, ਅਸੀਂ ਕਿਹੜਾ ਕਰਨ ਚੱਲੇ ਹਾਂ। ਉਦਘਾਟਨ ਤੇ ਸਾਰਾ ਧਿਆਨ ਨਾ ਰੱਖੋ, ਹੁਸ਼ਿਆਰਪੁਰ ਦਾ ਬੱਸ ਸਟੈਂਡ ਬਣਾ ਦਿਓ। ਜਿਹੜਾ ਤੁਸੀਂ ਟਰਾਂਸਪੋਰਟ ਦਾ ਫੰਡ ਰੱਖਿਆ ਹੈ, ਉਸ ਦੇ ਵਿਚੋਂ ਖਰਚ ਕਰ ਦਿਓ ਨਹੀਂ ਤਾਂ ਉਥੇ ਬਹੁਤ ਬੁਰੀ ਹਾਲਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਤੁਸੀਂ ਰੈਲੇਵੈਂਟ ਗੱਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਤਾਂ ਰੈਲੇਵੈਂਟ ਹੀ ਗੱਲ ਕਰ ਰਿਹਾ ਹਾਂ। ਡਿਮਾਂਡਾਂ ਉਤੇ ਹੀ ਗੱਲ ਕਰ ਰਿਹਾ ਹਾਂ। ਆਮ ਰਾਜ ਪ੍ਰਬੰਧ ਬਾਰੇ ਗੱਲ ਕਰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਕਈ ਫੈਸਲੇ ਗਲਤ ਸੀ, ਉਹ ਠੀਕ ਕਰਨੇ ਹਨ। ਉਹ ਤੁਸੀਂ ਠੀਕ ਕਰੋ ਨਹੀਂ ਤਾਂ ਲਾਅ ਐਂਡ ਆਰਡਰ ਦੀ ਹਾਲਤ ਖਰਾਬ ਹੋ ਜਾਵੇਗੀ। ਪਿਛਲੀ ਸਰਕਾਰ ਵੇਲੇ ਸ਼ਹਿਰਾਂ ਵਾਲਿਆਂ ਨੇ ਕਿਹਾ ਸੀ........

**ਮਾਨਯੋਗ ਸਪੀਕਰ** : ਡਿਮਾਂਡਜ਼ ਤੇ ਬੋਲੋ।

**ਸ਼੍ਰੀ ਤਿਕਸ਼ਨ ਸੂਦ** : ਮੈਂ ਤਾਂ ਰੈਲੇਵੈਂਟ ਹੀ ਬੋਲ ਰਿਹਾ ਹਾਂ। ਪਹਿਲਾਂ ਸ਼ਹਿਰਾਂ ਵਾਲੇ ਕਹਿੰਦੇ ਸਨ ਕਿ ਕਿਸਾਨਾਂ ਦੀ ਬਿਜਲੀ ਤੇ ਪਾਣੀ ਨੂੰ ਮੁਫ਼ਤ ਕਰ ਦਿੱਤਾ ਹੈ ਪਰ ਅੱਜ ਸ਼ਹਿਰਾਂ ਦੇ ਵਿੱਚ ਸੀਵਰੇਜ ਔਰ ਵਾਟਰ ਸਪਲਾਈ ਦੇ ਇੰਨੇ ਜ਼ਿਆਦਾ ਰੇਟ ਵਧ ਰਹੇ ਹਨ, ਜੇਕਰ

ਇਸ ਨੂੰ ਠੀਕ ਨਾ ਕੀਤਾ ਗਿਆ ਤਾਂ ਪੰਜਾਬ ਦੀ ਆਮ ਪ੍ਰਬੰਧ ਹਾਲਤ ਬਹੁਤ ਖਰਾਬ ਹੋ ਜਾਵੇਗੀ, ਲੋਕਾਂ ਨੂੰ ਨਿਆਂ ਨਹੀਂ ਮਿਲੇਗਾ ਔਰ ਲਾਅ ਐਂਡ ਆਰਡਰ ਦੀ ਹਾਲਤ ਹੋਰ ਖਰਾਬ ਹੋ ਜਾਵੇਗੀ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ (ਸਰਦਾਰ ਲਾਲ ਸਿੰਘ)** : ਸਪੀਕਰ ਸਾਹਿਬ, ਮੈਂ ਇਹ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਹਨ, ਇਹ ਹਰ ਸਾਲ ਦੀ ਤਰ੍ਹਾਂ ਹੀ, ਸਾਲ 2003-2004 ਵਾਸਤੇ ਪਹਿਲੀ ਕਿਸ਼ਤ ਪੇਸ਼ ਕੀਤੀ ਹੈ। ਇਸ ਵਿੱਚ 623 ਕਰੋੜ ਰੁਪਏ ਦਾ ਵਧੀਕ ਖਰਚਾ ਹੋਵੇਗਾ ਜਿਸ ਵਿਚ 7.70 ਕਰੋੜ ਰੁਪਿਆ ਰੈਵੇਨਿਊ ਅਕਾਊਂਟ ਵਿੱਚ ਔਰ 615.79 ਕਰੋੜ ਰੁਪਿਆ ਕੈਪੀਟਲ ਅਕਾਊਂਟ ਦਾ ਬਣਦਾ ਹੈ ਔਰ ਇਸ ਤੇ ਜਿਹੜਾ ਸਾਨੂੰ ਕੁੱਲ ਨਿਰੋਲ ਵਧੀਕ ਖਰਚਾ ਸਿਰਫ 29.74 ਕਰੋੜ ਰੁਪਏ ਦਾ ਹੈ। ਇਹ ਕੰਸੋਲੀਡੇਟਿਡ ਫੰਡ ਵਿਚੋਂ ਲੈਣਾ ਪਵੇਗਾ ਔਰ ਜਿਹੜੀਆਂ 12 ਮੰਗਾਂ ਹਨ ਇਨ੍ਹਾਂ ਵਿੱਚ 593.85 ਕਰੋੜ ਰੁਪਿਆ ਰੈਵੇਨਿਊ ਅਕਾਊਂਟ ਦਾ ਕੈਪੀਟਲ ਅਕਾਊਂਟ ਵਿੱਚ ਜਾਣਾ ਹੈ, ਕੋਈ ਖਰਚਾ ਨਹੀਂ ਹੈ, ਸਿਰਫ ਐਡਜਸਟਮੈਂਟ ਹੀ ਹੋਈ ਹੈ, ਕੋਈ ਲੰਮੀ ਚੌੜੀ ਗੱਲ ਨਹੀਂ ਹੈ। ਪੰਜਾਬ ਵਿਧਾਨ ਸਭਾ ਦੀ ਜੋ ਐਸਟੀਮੇਟ ਕਮੇਟੀ ਬਣੀ ਹੋਈ ਹੈ, ਉਸ ਨੇ ਇਸ ਨੂੰ ਅਪਰੂਵ ਕੀਤਾ ਹੈ ਔਰ ਉਸ ਕਮੇਟੀ ਵਿਚ ਸਾਰੀਆਂ ਪਾਰਟੀਆਂ ਦੇ ਮੈਂਬਰ ਸ਼ਾਮਲ ਹਨ। ਇਸ ਤੇ ਕੋਈ ਕਿੰਤੂ-ਪਰੰਤੂ ਵਾਲੀ ਗੱਲ ਨਹੀਂ ਹੈ। ਐਵੇਂ ਇਸ ਦਾ ਸਹਾਰਾ ਲੈ ਕੇ ਕੈਪਟਨ ਕੰਵਲਜੀਤ ਸਿੰਘ ਤੇ ਹੋਰ ਸਾਥੀਆਂ ਨੇ ਗੱਲਾਂ ਕੀਤੀਆਂ ਹਨ। ਪਹਿਲਾਂ ਇਨ੍ਹਾਂ ਨੇ ਕਿਹਾ ਹੈ ਕਿ ਤਨਖਾਹਾਂ ਬੰਦ ਹੋ ਗਈਆਂ, ਪੈਨਸ਼ਨਾਂ ਬੰਦ ਹੋਈਆਂ ਹਨ। ਨਾ ਕਿਤੇ ਤਨਖਾਹਾਂ ਬੰਦ ਹੋਈਆਂ ਹਨ ਔਰ ਨਾ ਹੀ ਪੈਨਸ਼ਨਾਂ ਬੰਦ ਹੋਈਆਂ ਹਨ। ਜਿਥੋਂ ਤੱਕ ਪ੍ਰਾਪਤੀਆਂ ਦਾ ਸਵਾਲ ਹੈ........

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਵਿੱਤ ਮੰਤਰੀ ਜੀ ਨੇ ਬਿਆਨ ਕੀਤਾ ਹੈ ਕਿ ਪੰਜਾਬ ਦੇ ਸਰਕਾਰੀ ਮੁਲਾਜ਼ਮਾਂ ਵਿਚੋਂ ਕਿਸੇ ਦੀ ਤਨਖਾਹ ਬੰਦ ਨਹੀਂ ਹੋਈ। ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਸੱਚ ਤੋਂ ਦੂਰ ਹੈ। ਕੀ ਵਿੱਤ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਜੇ ਇੱਕ ਵੀ ਮੁਲਾਜ਼ਮ ਦੀ ਤਨਖਾਹ ਸਮੇਂ ਸਿਰ ਨਾ ਮਿਲੀ ਹੋਵੇ ਤਾਂ ਇਹ ਰਿਜ਼ਾਈਨ ਕਰਨਗੇ ?

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਇਹ ਬੜੀ ਗਲਤ ਤਰੀਕੇ ਦੇ ਨਾਲ ਗੱਲ ਕੀਤੀ ਗਈ ਹੈ। ਇਨ੍ਹਾਂ ਦੇ ਰਾਜ ਵਿੱਚ ਕੀ ਹੁੰਦਾ ਸੀ। ਇਹ ਸਾਰਾ ਜੱਗ ਜਾਣਦਾ ਹੈ। ਇਸ ਦੇ ਬਾਰੇ ਸਾਰਿਆਂ ਨੂੰ ਪਤਾ ਹੈ। ਜਿਥੋਂ ਤੱਕ ਜਨਰਲ ਤਨਖਾਹਾਂ ਦੇਣ ਦਾ ਸਵਾਲ ਹੈ, ਕੋਈ ਤਨਖਾਹ ਬੰਦ ਨਹੀਂ ਹੋਈ। ਜਿਥੋਂ ਤੱਕ ਖਜ਼ਾਨੇ ਬੰਦ ਹੋਣ ਬਾਰੇ ਕਿਹਾ ਗਿਆ ਹੈ, ਇਨ੍ਹਾਂ ਦੇ ਰਾਜ ਵੇਲੇ ਸਾਲ 2001-2002 ਵਿੱਚ...........

**ਕੈਪਟਨ ਕੰਵਲਜੀਤ ਸਿੰਘ** : ਮੈਂ ਤਾਂ ਤੁਹਡੇ ਤੋਂ ਐਸ਼ੋਰੈਂਸ ਮੰਗੀ ਹੈ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ** : ਤੁਸੀਂ ਸੁਣਨ ਦਾ ਦਮ ਤਾਂ ਰੱਖੋ। ਇਨ੍ਹਾਂ ਦੇ ਰਾਜ ਵਿੱਚ ਸਾਲ 2001-2002 ਵਿੱਚ 142 ਦਿਨ ਖਜ਼ਾਨੇ ਬੰਦ ਰਹੇ ਸਨ, ਲਗਾਤਾਰ ਬੰਦ ਰਹੇ ਔਰ ਉਸ ਤੋਂ ਬਾਅਦ ਅਸੀਂ ਪਿਛਲੇ ਸਾਲ ਉਸ ਨੂੰ ਘਟਾ ਕੇ 52 ਦਿਨਾਂ ਤੇ ਲਿਆਂਦਾ। ਖ਼ਜ਼ਾਨਾ ਸਾਡੇ ਹੁੰਦਿਆਂ ਵੀ ਬੰਦ ਰਿਹਾ ਹੈ, ਹੁਣ ਵੀ ਬੰਦ ਰਿਹਾ। ਹੁਣ ਕਿੰਨਾ ਸਮਾਂ ਲੰਘਿਆ, 6 ਮਹੀਨੇ ਲੰਘ ਗਏ ਪਰ ਸਿਰਫ਼ 22 ਦਿਨ ਬੰਦ ਰਿਹਾ। ਇਹ ਸਾਡਾ ਕੀ ਮੁਕਾਬਲਾ ਕਰਨਗੇ।

**ਮਾਨਯੋਗ ਸਪੀਕਰ :** ਕੋਈ ਖ਼ਜ਼ਾਨਾ ਬੰਦ ਨਹੀਂ ਰਿਹਾ।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਸਪੀਕਰ ਸਾਹਿਬ, ਇਹ 52 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸੀ, ਸਾਡੇ ਤੇ ਉਸ ਦਾ ਇਕ ਦਿਨ ਦਾ, ਇਨ੍ਹਾਂ ਦੀਆਂ ਕਰਤੂਤਾਂ ਨਾਲ, 10 ਕਰੋੜ ਰੁਪਿਆ ਵਿਆਜ ਬਣਦਾ ਹੈ। ਮੈਂ, ਇੱਥੇ ਕੈਪਟਨ ਸਾਹਿਬ ਦੀ ਕਾਰਗੁਜ਼ਾਰੀ ਦੱਸਣ ਲੱਗਿਆ ਹਾਂ। ਸਪੀਕਰ ਸਾਹਿਬ, ਜਦੋਂ ਵਾਈਟ ਪੇਪਰ ਅਸੈਂਬਲੀ ਵਿਚ ਇਨ੍ਹਾਂ ਸਾਮ੍ਹਣੇ ਪੇਸ਼ ਕੀਤਾ ਗਿਆ, ਉਸ ਵੇਲੇ ਇਕੱਠਾ ਖਰਚ ਤਨਖਾਹਾਂ, ਪੈਨਸ਼ਨਾਂ ਤੇ ਵਿਆਜ 118 ਰੁਪਏ ਬਣਦਾ ਸੀ ਤੇ ਇਨਕਮ 100 ਰੁਪਿਆ। 18 ਰੁਪਏ ਦਾ ਘਾਟਾ ਸੀ। ਉਸ ਨੂੰ ਘਟਾ ਕੇ, ਸਪੀਕਰ ਸਾਹਿਬ, ਅਸੀਂ 118 ਤੋਂ 99 ਤੇ ਲੈ ਕੇ ਆਏ ਹਾਂ। ਇਹ ਸਾਡੀ ਪ੍ਰਾਪਤੀ ਹੈ। (ਥੰਪਿੰਗ) ਮੈਂ ਜਿਹੜਾ ਰੈਵੇਨਿਊ ਡੈਫੇਸਿਟ, ਕੈਪਟਨ ਕੰਵਲਜੀਤ ਸਿੰਘ 3781 ਕਰੋੜ ਰੁਪਏ ਦਾ ਛੱਡ ਕੇ ਗਏ ਸੀ, 450 ਕਰੋੜ ਰੁਪਏ ਥੱਲੇ ਲੈ ਕੇ ਆਂਦਾ ਸੀ। ਜਿਹੜਾ ਫਿਸਕਲ ਡੈਫੀਸਿਟ 4797 ਕਰੋੜ ਰੁਪਿਆ ਸੀ ਉਸ ਨੂੰ 481 ਕਰੋੜ ਰੁਪਏ ਨੀਚੇ ਲੈ ਕੇ ਆਂਦਾ ਸੀ। ਉਸ ਵਿਚ ਸੁਧਾਰ ਲਿਆਂਦਾ ਹੈ। ਇਥੇ ਗੱਲ ਕੀਤੀ ਹੈ ਕਿ ਕਿਸਾਨਾਂ ਵਾਸਤੇ ਕੀ ਕੀਤਾ ਹੈ। ਕਿਸਾਨ ਵਾਸਤੇ ਜਿੰਨਾ ਕੁਝ ਕੈਪਟਨ ਸਾਹਿਬ ਅਮਰਿੰਦਰ ਸਿੰਘ ਦੀ ਸਰਕਾਰ ਵਿਚ ਹੋਇਆ ਹੈ, ਤੁਸੀਂ ਪੰਜ ਸਾਲਾਂ ਵਿਚ ਉਨਾ ਨਹੀਂ ਕਰਿਆ। ਤੁਸੀਂ ਅਸੈਂਬਲੀ ਚੋਣਾਂ ਵਿਚ ਪ੍ਰਚਾਰ ਕੀਤਾ ਕਿ ਕਾਂਗਰਸ ਨੂੰ ਵੋਟ ਨਾ ਪਾ ਦਿਓ ਤੁਹਾਡਾ ਕਣਕ ਝੋਨਾ ਵਿਕਣਾ ਨਹੀਂ। ਪੰਜਾਬ ਦੇ ਕਿਸਾਨਾਂ ਨੂੰ ਪਤਾ ਹੈ ਕਿ 15-15 ਦਿਨ ਪੰਜਾਬ ਦੇ ਕਿਸਾਨ ਝੋਨੇ ਦੇ ਸੀਜ਼ਨ ਵਿਚ ਤੁਹਾਡੇ ਵੇਲੇ ਬੈਠੇ ਰਹੇ। ਪਰ ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਪਿਛਲੇ ਸੀਜ਼ਨ ਵਿਚ 1650 ਮੰਡੀਆਂ ਅੰਦਰ ਪੰਜਾਬ ਦੇ ਕਿਸਾਨਾਂ ਨੇ ਇਕ ਰਾਤ ਵੀ ਕੱਟੀ ਹੋਵੇ। ਇਹ ਸਾਡੀ ਪ੍ਰਾਪਤੀ ਹੈ। ਤੁਸੀਂ ਕਿਸਾਨਾਂ ਦੇ ਹਿਤੂ ਕਹਾਉਣ ਵਾਲੀ ਸਰਕਾਰ ਤੁਸੀਂ ਲੋਕਾਂ ਵਿਚ ਜਾ ਨਹੀਂ ਸਕੇ। ਤੁਸੀਂ ਮੰਡੀਆਂ ਵਿਚ ਕਦੇ ਨਹੀਂ ਗਏ। ਅਸੀਂ ਮੰਡੀਆਂ ਵਿਚ ਜਾਂਦੇ ਰਹੇ, ਸਾਡੇ ਐਮ.ਐਲ.ਏ. ਮੰਡੀਆਂ ਵਿਚ ਜਾਂਦੇ ਰਹੇ ਹਨ। (ਸ਼ੋਰ)

**ਮਾਨਯੋਗ ਸਪੀਕਰ :** ਆਰਡਰ, ਆਰਡਰ ਪਲੀਜ਼।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼........(ਸ਼ੋਰ)

**ਮਾਨਯੋਗ ਸਪੀਕਰ :** ਆਰਡਰ ਪਲੀਜ਼।

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਮੈਂ 100% ਸੱਚ ਕਹਿ ਰਿਹਾ ਹਾਂ। ਤੁਸੀਂ 100% ਝੂਠ ਬੋਲਦੇ ਰਹੇ।

**ਕੈਪਟਨ ਕੰਵਲਜੀਤ ਸਿੰਘ :** ਵਿੱਤ ਮੰਤਰੀ ਸਾਹਿਬ ਕਿਸਾਨਾਂ ਦੀ ਗੱਲ ਕਰਦੇ ਹਨ। ਉਨ੍ਹਾਂ ਦੇ ਹੱਕਾਂ ਦੀ ਗੱਲ ਕਰਦੇ ਹਨ। ਮੈਂ ਇਹ ਗੱਲ ਦੱਸਣਾ ਚਾਹੁੰਦਾ ਹਾਂ.........** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕੈਪਟਨ ਕੰਵਲਜੀਤ ਸਿੰਘ :** ਮੈਨੂੰ ਆਪਣੀ ਗੱਲ ਤਾਂ ਕਹਿਣ ਦਿਓ। ** **

**Mr. Speaker :** No Point of Order. It is interruption.

---

**Expunged as ordered by the Chair.

**ਕੈਪਟਨ ਕੰਵਲਜੀਤ ਸਿੰਘ :** ਤੁਸੀਂ ਮੈਨੂੰ ਪੂਰੀ ਗੱਲ ਕਰਨ ਤਾਂ ਦਿਓ।

**Mr. Speaker :** It is a point of interruption only. It is no Point of Order.

**ਵਿੱਤ, ਯੋਜਨਾ ਅਤੇ ਸਹਿਕਾਰਤਾ ਮੰਤਰੀ :** ਮੈਂ ਗੱਲ ਕਰ ਰਿਹਾ ਸੀ ਕਿਸਾਨਾਂ ਦੀ । ਇਥੇ 15 ਮਿਲਾਂ ਸ਼ੂਗਰ ਦੀਆਂ ਗੌਰਮਿੰਟ ਦੀਆਂ ਹਨ ਤੇ 6 ਪ੍ਰਾਈਵੇਟ ਮਿਲਾਂ ਹਨ। ਪਿਛਲੇ ਇਕ ਸਾਲ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਨੇ ਅਮਰਿੰਦਰ ਸਿੰਘ ਦੀ ਰਹਿਨੁਮਾਈ ਥੱਲੇ 410 ਕਰੋੜ ਰੁਪਿਆ ਪਹਿਲੇ ਸਾਲ ਦਿੱਤਾ ਤੇ ਇਨ੍ਹਾਂ ਨੇ ਪੰਜ ਸਾਲਾਂ ਵਿਚ 58 ਕਰੋੜ ਰੁਪਏ ਦਾ ਰਿਲੀਫ਼ ਦਿੱਤਾ ਸੀ। ਇਹ ਦਿੱਲੀ ਦੀ ਸਰਕਾਰ ਵਿਚ ਭਾਈਵਾਲ ਹਨ ਪਰ ਇਨ੍ਹਾਂ ਨੇ ਐਮ.ਐਸ.ਪੀ. ਫਰੀਜ਼ ਕਰਵਾ ਦਿੱਤੀ। ਕੋਈ ਕਿਸਾਨ ਦੀ ਮਦਦ ਨਹੀਂ ਕੀਤੀ। ਇਨ੍ਹਾਂ ਨੇ ਦਿੱਲੀ ਸਰਕਾਰ ਉਤੇ ਜ਼ੋਰ ਨਹੀਂ ਪਾਇਆ ਕਿ ਇਸ ਵਿਚ ਵਾਧਾ ਕੀਤਾ ਜਾਵੇ। ਇਹ ਇੱਕਲਾ ਮੁੱਖ ਮੰਤਰੀ ਹੈ ਜਿਸ ਨੇ ਪਹਿਲੀ ਵਾਰ ਸਾਰੀ ਸਰਕਾਰ ਨੂੰ ਨਾਲ ਲੈ ਕੇ ਕਿਸਾਨਾਂ ਦੇ ਨਾਲ ਬੈਠ ਕੇ ਦਿੱਲੀ ਸਰਕਾਰ ਅੱਗੇ ਧਰਨਾ ਮਾਰਿਆ ਸੀ ਅਤੇ ਹੁਣ ਵੀ ਦਿੱਲੀ ਜਾ ਕੇ ਕਿਸਾਨਾਂ ਦੇ ਲਈ ਧਰਨਾ ਮਾਰਿਆ ਹੈ (... ਵਿਘਨ)। ਹੁਣ ਮੈਂ ਆਲੂਆਂ ਦੀ ਗੱਲ ਕਰਨ ਲੱਗਾ ਹਾਂ। ਇਹ ਠੀਕ ਹੈ ਕਿ ਇਸ ਦੀ ਹਾਲਤ ਬੜੀ ਮਾੜੀ ਹੈ। ਮੈਂ ਹਾਊਸ ਦੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਮਾਰਕਫੈਡ ਰਾਹੀਂ ਅਸੀਂ ਜਰਮਨੀ ਦੀ ਸਰਕਾਰ ਨਾਲ ਇੱਕ ਐਗਰੀਮੈਂਟ ਕੀਤਾ ਹੈ ਅਤੇ ਪਰਪੋਜ਼ਲ ਬਣਾ ਕੇ ਅਸੀਂ ਦਿੱਲੀ ਦੀ ਸਰਕਾਰ ਦੀ ਮੰਜ਼ੂਰੀ ਲਈ ਭੇਜੀ ਹੈ। ਇਹ ਮੰਜ਼ੂਰੀ ਆਉਣ ਤੋਂ ਬਾਦ ਸਾਡੀ ਸਰਕਾਰ ਪੰਜਾਬ ਦੇ ਆਲੂਆਂ ਨੂੰ ਖਰਾਬ ਨਹੀਂ ਹੋਣ ਦੇਵੇਗੀ ਅਤੇ ਇਹ ਆਲੂਆਂ ਨੂੰ ਐਕਸਪੋਰਟ ਕਰੇਗੀ। ਤੁਸੀਂ ਸਾਨੂੰ ਕੋਆਪਰੇਟ ਕਰੋ ਅਤੇ ਦਿੱਲੀ ਦੀ ਸਰਕਾਰ ਤੋਂ ਮੰਜ਼ੂਰੀ ਕਰਵਾ ਕੇ ਦਿਓ। ਇਸੇ ਤਰ੍ਹਾਂ ਦਿੱਲੀ ਦੀ ਸਰਕਾਰ ਕੋਲ ਅਸੀਂ ਬੇਨਤੀ ਕੀਤੀ ਹੈ ਕਿ ਸਾਡੇ ਕੋਲ ਸ਼ੂਗਰ 600 ਕਰੋੜ ਰੁਪਿਆਂ ਦੀ ਪਈ ਹੈ ਪਰ ਉਹ ਉਸ ਨੂੰ ਚੁੱਕਣ ਲਈ ਤਿਆਰ ਨਹੀਂ ਹਨ। ਇਸ ਵਿਚ ਪੰਜਾਬ ਸਰਕਾਰ ਦਖਲ ਨਹੀਂ ਦੇ ਸਕਦੀ ਕਿਉਂਕਿ ਇਸ ਵਿਚ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਇਨਵਾਲਵ ਹੈ। ਜੰਮੂ ਕਸ਼ਮੀਰ ਵਿਚ ਚੀਨੀ ਹੁਣ ਤੱਕ ਯੂ.ਪੀ. ਅਤੇ ਮਹਾਂਰਾਸ਼ਟਰ ਤੋਂ ਖਰੀਦ ਕੇ ਭੇਜ ਰਹੇ ਹਨ ਪਰ ਪੰਜਾਬ ਵਿਚੋਂ ਇਕ ਕੁਵਿੰਟਲ ਚੀਨੀ ਨਹੀਂ ਖਰੀਦੀ ਗਈ ਅਤੇ ਨਾ ਹੀ ਦਿੱਲੀ ਦੀ ਸਰਕਾਰ ਇਹ ਚੀਨੀ ਨੂੰ ਚੁੱਕਣ ਲਈ ਤਿਆਰ ਹੈ। ਇਸ ਵਿਚ ਆਪੋਜ਼ੀਸ਼ਨ ਦੀ ਸਾਜਿਸ਼ ਹੈ ਜੋ ਤੁਸੀਂ ਦਿੱਲੀ ਦੀ ਸਰਕਾਰ ਨਾਲ ਮਿਲ ਕੇ ਪੰਜਾਬ ਦੇ ਕਿਸਾਨ ਨਾਲ ਬਦਲਾ ਲੈ ਰਹੇ ਹੋ ਕਿਉਂਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਕਿਸਾਨਾਂ ਨੇ ਤੁਹਾਨੂੰ ਮੂੰਹ ਨਹੀਂ ਲਗਾਇਆ ਅਤੇ ਨਾ ਹੀ ਤੁਹਾਨੂੰ ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਵਿਚ ਕਿਸਾਨਾਂ ਨੇ ਮੂੰਹ ਲਾਇਆ ਹੈ। ਹੁਣ ਪੰਜਾਬ ਦੇ ਕਿਸਾਨ ਨੂੰ ਪਤਾ ਲੱਗ ਗਿਆ ਹੈ ਕਿ ਉਨ੍ਹਾਂ ਦੀ ਮਦਦ ਵਾਸਤੇ ਕਾਂਗਰਸ ਪਾਰਟੀ ਖੜ੍ਹੀ ਹੈ। ਅਕਾਲੀ ਭਰਾ ਕਿਸਾਨਾਂ ਨੂੰ ਬੇਵਕੂਫ ਬਣਾ ਕੇ ਵੋਟਾਂ ਲੈਂਦੇ ਰਹੇ ਹਨ। (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਸਾਰੀਆਂ ਮੰਗਾਂ ਨੂੰ ਇੱਕਠੇ ਹੀ ਪਾਸ ਕਰ ਲਿਆ ਜਾਵੇ।

**Mr. Speaker :** Question is—

**DEMAND NO. 1**

That a Supplementary sum not exceeding Rs. 1,04,178 on Capital Account be granted to the Governor to defray the charges that will come in course of payment for the year ending 31st March, 2004, in respect of Agriculture and Forests.

**DEMAND NO. 2**

That a Supplementary sum not exceeding Rs. 1,18,262 on account of Capital Account be granted to the Governor to defray the charges that will come in course of payment for the year ending 31st March, 2004, in respect of Animal Husbandry & Fisheries.

**DEMAND NO. 5**

That a Supplementary sum not exceeding Rs. 27,000 on Account of Revenue Account and Rs. 7,30,053 on account of Captial Account be granted to the Governor to defray the charges that will come in course of payment for the year ending 31st March, 2004, in respect of Education.

**DEMAND NO. 10**

That a Supplementary sum not exceeding Rs. 41,000 on account of Capital Account be granted to the Governor to defray the charges that will come in course of payment for the year ending 31st March, 2004, in respect of General Administration.

**DEMAND NO. 11**

That a Supplementary sum not exceeding Rs. 1,03,451 on Capital Account be granted to the Governor to defray the charges that will come in course of payment for the year ending 31st March, 2004, in respect of Health & Family Welfare.

**DEMAND NO. 12**

That a Supplementary sum not exceeding Rs. 7,43,105 on Capital Account be granted to the Governor to defray the charges that will come in course of payment for the year ending 31st March, 2004, in respect of Home Affairs & Justice.

**DEMAND NO. 13**

That a Supplementary sum not exceeding Rs. 5,244 on account of Capital Account be granted to the Governor to defray the charges that will come in course of payment for the year ending 31st March, 2004, in respect of Industries.

## DEMAND NO. 14

That a Supplementary sum not exceeding Rs. 20,300 on account of Capital Account be granted to the Governor to defray the charges that will come in course of payment for the year ending 31st March, 2004, in respect of Information and Public Relation.

## DEMAND NO. 15

That a Supplementary sum not exceeding Rs. 9,11,010 on account of Capital Account be granted to the Governor to defray the charges that will come in course of payment for the year ending 31st March, 2004, in respect of Irrigation and Power.

## DEMAND NO. 21

That a Supplementary sum not exceeding Rs. 50,000 on account of Revenue Account and Rs. 25,58,064 on account of Capital Account be granted to the Governor to defray the charges that will come in course of payment for the year ending 31st March, 2004, in respect of Public Works.

## DEMAND NO. 23

That a Supplementary sum not exceeding Rs. 2,21,500 on account of Capital Account be granted to the Governor to defray the charges that will come in course of payment for the year ending 31st March, 2004, in respect of Rural Development and Panchayats.

## DEMAND NO. 25

That a Supplementary sum not exceeding Rs. 34,000 on account of Capital Account be granted to the Governor to defray the charges that will come in course of payment for the year ending 31st March, 2004, in respect of Social and Women's Welfare and Welfare of SCs/BCs.

## DEMAND NO. 28

That a Supplementary sum not exceeding Rs. 1,54,885 on account of Capital Account be granted to the Governor to defray the charges that will come in course of payment for the year ending 31st March, 2004, in respect of Tourism & Cultural Affairs.

**[Mr. Speaker]**

## DEMAND NO. 29

That a Supplementary sum not exceeding Rs. 4,13,694 on account of Capital Account be granted to the Governor to defray the charges that will come in course of payment for the year ending 31st March, 2004, in respect of Transport.

## DEMAND NO. 30

That a Supplementary sum not exceeding Rs. 130 on account of Capital Account be granted to the Governor to defray the charges that will come in course of payment for the year ending 31st March, 2004, in respect of Vigilance.

*The motion was carried.*

**Mr. Speaker :** Now Finance Minister Sahib to move the Appropriation Bill.

## THE PUNJAB APPROPRIATION (No. 3) BILL, 2003

**Finance, Planning and Co-operation Minister (Sardar Lal Singh) :** Sir, I beg to introduce the Punjab Appropriation (No. 3) Bill.

Sir, I also beg to move—

> That the Punjab Appropriation (No. 3) Bill be taken into consideration at once.

**Mr. Speaker :** Motion moved—

> That the Punjab Appropriation (No. 3) Bill be taken into consideration at once.

**Mr. Speaker :** Discussion, if any ?

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਡੀਮਾਂਡ ਤੇ ਬੋਲਦੇ ਹੋਏ ਚੈਲੰਜ ਕੀਤਾ ਅਤੇ ਕਿਹਾ ਕਿ ਉਨ੍ਹਾਂ ਦੀ ਬੜੀ ਪਾਪੂਲੈਰਟੀ ਹੋ ਗਈ ਹੈ ਅਤੇ ਸਾਰੀਆਂ ਸੀਟਾਂ ਤੇ ਜਿੱਤਣਗੇ। ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ ਕਿ ਇਹ ਪਾਪੂਲੈਰਟੀ ਵੇਖਣਾ ਚਾਹੁੰਦੇ ਹਨ ਤਾਂ ਇਹ ਹਾਊਸ ਨੂੰ ਡਿਜਾਲਵ ਕਰਵਾ ਕੇ ਵੇਖ ਲੈਣ ਅਤੇ ਇਲੈਕਸ਼ਨਾਂ ਤੋਂ ਬਾਅਦ ਇਹ ਆਪੋਜੀਸ਼ਨ ਵਿਚ ਬੈਠੇ ਹੋਣਗੇ ਅਤੇ ਅਸੀਂ ਸਰਕਾਰੀ ਬੈਂਚਾਂ ਤੇ ਹੋਵਾਂਗੇ।

**Mr. Speaker :** No relevancy.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਸਾਨਾਂ ਦੀ ਗੱਲ ਕੀਤੀ ਹੈ। ਇਹ ਇਲੈਕਸ਼ਨਾਂ ਕਰਵਾ ਕੇ ਵੇਖ ਲੈਣ ਅਸੀਂ ਪਾਰਲੀਮੈਂਟਰੀ ਇਲੈਕਸ਼ਨਾਂ ਵਿਚ ਸਾਰੀਆਂ ਸੀਟਾਂ ਜਿੱਤਾਂਗੇ। ਅਕਾਲੀ ਅਤੇ ਬੀ.ਜੇ.ਪੀ. ਮਿਲ ਕੇ ਜਿੱਤਾਂਗੇ। ਇਨ੍ਹਾਂ ਨੇ ਗੱਲ ਆਲੂਆਂ ਬਾਰੇ ਇਹ ਕਹਿ ਕੇ ਟਾਲ ਦਿੱਤੀ ਕਿ ਸਾਡਾ ਜਰਮਨੀ ਸਰਕਾਰ ਦੇ ਨਾਲ ਇਕ ਐਗਰੀਮੈਂਟ ਹੋਇਆ। ਪਹਿਲੇ ਕੀਤੇ ਹੋਏ ਐਗਰੀਮੈਂਟ ਇਨ੍ਹਾਂ ਦੇ ਰੋਲਬੈਕ ਹੋ ਗਏ ਹਨ। ਇਹ ਵੀ ਰੋਲਬੈਕ ਹੋ ਜਾਣਾ ਹੈ ਅਤੇ ਪੰਜਾਬ ਦੀਆਂ ਮੰਡੀਆਂ ਵਿਚ ਕਿਸਾਨਾਂ ਦੀ ਹਾਲਤ ਇਹ ਹੈ ਕਿ ਆਲੂਆਂ ਦੀ ਬੋਰੀ 60 ਰੁਪਏ ਕੁਇੰਟਲ ਵਿੱਕ ਰਹੀ ਹੈ। ਬਾਰਦਾਨਾ 20 ਰੁਪਏ ਦਾ ਤੇ 60 ਰੁਪਏ ਕੋਲਡ ਸਟੋਰ ਵਾਲਾ ਲੈਂਦਾ ਹੈ। ਯਾਨੀ ਕਿਸਾਨ ਨੂੰ 80 ਰੁਪਏ ਖਰਚ ਕੇ 60 ਰੁਪਏ ਮਿਲਦੇ ਹਨ। ਇਹ ਕਿਸਾਨ ਦੀ ਦੁਰਦਸ਼ਾ ਇਸ ਸਰਕਾਰ ਦੇ ਹੁੰਦੇ ਹੋਏ ਹੋ ਰਹੀ ਹੈ ਤੇ ਇਹ ਕੁੰਭਕਰਨ ਦੀ ਨੀਂਦ ਸੁੱਤੇ ਹੋਏ ਹਨ। ਆਲੂ ਦੀ ਫਸਲ ਨੂੰ ਬਚਾਉਣ ਵਾਸਤੇ ਸਾਡੀ ਸਰਕਾਰ ਵੇਲੇ ਜਦੋਂ ਪ੍ਰਾਈਸਿਜ਼ ਕਰੈਸ਼ ਕੀਤੀਆਂ, ਅਸੀਂ ਮਾਰਕਫੈਡ ਦੀ ਡਿਊਟੀ ਲਗਾਈ ਸੀ। ਹੁਣ ਮੈਂ ਇਹ ਪੁੱਛਦਾ ਹਾਂ ਕਿ ਇਸ ਸਰਕਾਰ ਨੇ ਕੀ ਕੋਈ ਪ੍ਰਬੰਧ ਕੀਤਾ ਹੈ ਕਿ ਮਾਰਕਫੈਡ ਮੰਡੀਆਂ ਦੇ ਵਿਚ ਐਂਟਰ ਕਰੇਗਾ ਤੇ ਕਿਸਾਨ ਦੀ ਫਸਲ ਦੀ ਖਰੀਦ ਕਰੇਗਾ ਤਾਂ ਕਿ ਪੰਜਾਬ ਦੇ ਕਿਸਾਨ ਦੀ ਰੱਖਿਆ ਹੋ ਸਕੇ ?

ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਇਹ ਗੱਲ ਕਹਿ ਕੇ ਟਾਲ ਦਿੰਦੇ ਹਨ। ਜਦੋਂ ਅਸੀਂ ਗੰਨੇ ਦੀ ਅਦਾਇਗੀ ਬਾਰੇ ਪੁੱਛਿਆ ਤਾਂ ਕਹਿੰਦੇ ਹਨ ਕਿ ਇੰਨੀ ਖੰਡ ਪਈ ਹੈ। ਸ਼ਾਇਦ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਜਿਹੜਾ ਸਟਾਕ ਇਨ੍ਹਾਂ ਦਾ ਸ਼ੂਗਰ ਮਿੱਲਾਂ ਦੇ ਗੁਦਾਮਾਂ ਵਿਚ ਪਿਆ ਹੈ, ਉਹ ਸਾਰਾ ਪਲੈਜ ਹੋਇਆ ਹੋਇਆ ਹੈ। ਉਸ ਦੇ ਅਗੇਂਸਟ ਪੈਸੇ ਮਿੱਲ ਓਨਰਾਂ ਨੇ ਲਏ ਹੋਏ ਹਨ, ਪੈਸੇ ਉਨ੍ਹਾਂ ਕੋਲ ਆ ਚੁੱਕੇ ਹਨ ਤੇ ਉਹ ਪੈਸੇ ਵਰਤੇ ਜਾ ਚੁੱਕੇ ਹਨ। ਪਰ ਇਹ 130 ਕਰੋੜ ਰੁਪਏ ਦੀ ਅਦਾਇਗੀ ਪੰਜਾਬ ਦੇ ਕਿਸਾਨ ਨੂੰ ਨਹੀਂ ਕੀਤੀ ਜਾ ਰਹੀ। ਇਹ ਕਹਿੰਦੇ ਹਨ ਕਿ ਫਲਾਣਾ ਨਹੀਂ ਚੁੱਕਦਾ, ਫਲਾਣਾ ਨਹੀਂ ਚੁੱਕਦਾ। ਇਨ੍ਹਾਂ ਨੇ ਅੱਜ ਪੰਜਾਬ ਦੇ ਕਿਸਾਨ ਨੂੰ ਸੜਕਾਂ ਤੇ ਰੁਲਣ ਲਈ ਮਜ਼ਬੂਰ ਕਰ ਦਿੱਤਾ ਹੈ। ਅਸਲ ਗੱਲ ਇਹ ਟਾਲ ਜਾਂਦੇ ਹਨ। ਕਦੇ ਜਰਮਨੀ ਤੇ ਕਦੇ ਕੁਝ ਹੋਰ ਗੱਲਾਂ ਕਰੀ ਜਾਂਦੇ ਹਨ। ਮੈਨੂੰ ਇਕ ਗੱਲ ਦੱਸਣ, ਮੈਂ ਸਪੈਸੀਫਿਕਲੀ ਇਨ੍ਹਾਂ ਤੋਂ ਇਸ ਗੱਲ ਦਾ ਜਵਾਬ ਮੰਗਿਆ ਸੀ ਤੇ ਇਹ ਟਾਲ ਗਏ। ਇਨ੍ਹਾਂ ਨੇ ਵਿਧਾਨ ਸਭਾ ਵਿਚ ਇਹ ਬਿਆਨ ਦਿੱਤਾ ਸੀ ਕਿ ਮੁਲਾਜ਼ਮਾਂ ਦੀ ਤਨਖਾਹ ਨਹੀਂ ਰੁਕੀ। ਕੀ ਅੱਜ ਵਿੱਤ ਮੰਤਰੀ ਜੀ ਦੱਸਣਗੇ, ਇਹ ਵਿਸ਼ਵਾਸ ਦੇਣਗੇ ਕਿ ਜੇਕਰ ਇਹ ਸਾਬਤ ਹੋ ਗਿਆ ਕਿ ਫਲਾਣੇ ਇਕ ਵੀ ਮੁਲਾਜ਼ਮ ਦੀ ਤਨਖਾਹ ਲੇਟ ਹੋਈ ਹੈ, ਤਾਂ ਇਹ ਅਸਤੀਫਾ ਦੇ ਦੇਣਗੇ ?

**ਮਾਨਯੋਗ ਸਪੀਕਰ** : ਲੇਟ ਹੋਣ ਦੀ ਕੀ ਗੱਲ ਹੁੰਦੀ ਹੈ ?

**Mr. Speaker** : Question is—

> That the Punjab Appropriation (No. 3) Bill be taken into consideration at once.

*The motion was carried.*

**Mr. Speaker :** Now the House will proceed to consider the Bill Clause-by-Clause.

**Clause (2)**

**Mr. Speaker :** Question is—

That clause (2) stand part of the Bill.

*The motion was carried.*

**Clause 3**

**Mr. Speaker :** Question is—

That clause (3) stand part of the Bill.

*The motion was carried.*

**Schedule**

**Mr. Speaker :** Question is—

That Schedule stand part of the Bill.

*The motion was carried.*

**Clause 1**

**Mr. Speaker :** Question is—

That Clause 1 stand part of the Bill.

**Title**

**Mr. Speaker :** Question is—

That Title be the Title of the Bill.

*The motion was carried.*

**Mr. Speaker :** Now the Minister to move that the Bill be passed.

**Finance, Planning and Cooperation Minister (Sardar Lal Singh) :** Sir, I beg to move—

That the Punjab Appropriation (No. 3) Bill be passed.

**Mr. Speaker :** Motion moved—

That the Punjab Appropriation (No. 3) Bill be passed.

**Mr. Speaker :** Question is—

That the Punjab Appropriation (No. 3) Bill be passed.

*The motion was carried.*

## LEGISLATIVE BUSINESS

## THE PUNJAB LEGISLATIVE ASSEMBLY SPEAKER'S AND DEPUTY SPEAKER'S SALARIES (SECOND AMENDMENT) BILL, 2003

**Minister for Local Government, Parliamentary Affairs and Labour & Employment (Chaudhary Jagjit Singh) :** Sir, I beg to introduce the Punjab Legislative Assembly Speaker's and Deputy Speaker's Salaries (Second Amendment) Bill.

Sir, I also beg to move—

> That the Punjab Legislative Assembly Speaker's and Deputy Speaker's Salaries (Second Amendment) Bill be taken into consideration at once.

**Mr. Speaker :** Motion moved—

> That the Punjab Legislative Assembly Speaker's and Deputy Speaker's Salaries (Second Amendment) Bill be taken into consideration at once.

**Mr. Speaker :** Question is—

> That the Punjab Legislative Assembly Speaker's and Deputy Speaker's Salaries (Second Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

> That Sub-clause (2) of Clause 1 stand part of the Bill.

*The motion was carried.*

**Clauses 2 to 4**

**Mr. Speaker :** As there is no amendment to Clauses 2 to 4, if the House agrees, these Clauses of the Bill be put to the vote of the House together.

(Voices : Yes, Yes)

**Mr. Speaker :** Question is—

That Clauses 2 to 4 stand part of the Bill.

*The motion was carried.*

**Sub-Clause (1) of Clause 1**

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is—

That Title be the title of the Bill.

*The motion was carried.*

**Mr. Speaker :** Minister to move that the Bill be passed.

**Minister for Local Government, Parliamentary Affairs and Labour & Employment (Chaudhary Jagjit Singh) :** Sir, I beg to move—

That the Punjab Legislative Assembly Speaker's and Deputy Speaker's Salaries (Second Amendment) Bill be passed.

**Mr. Speaker :** Motion moved—

That the Punjab Legislative Assembly Speaker's and Deputy Speaker's Salaries (Second Amendment) Bill be passed.

**Mr. Speaker :** Question is—

That the Punjab Legislative Assembly Speaker's and Deputy Speaker's Salaries (Second Amendment) Bill be passed.

*The motion was carried.*

---

## THE SALARY AND ALLOWANCES OF LEADER OF OPPOSITION IN LEGISLATIVE ASSEMBLY (SECOND AMENDMENT) BILL, 2003

**Mr. Speaker :** A Minister to introduce the Bill.

**Minister for Local Government, Parliamentary Affairs and Labour & Employment (Chaudhary Jagjit Singh) :** Sir, I beg to introduce the Salary and Allowances of Leader of Opposition in Legislative Assembly (Second Amendment) Bill.

Sir, I also beg to move—

That the Salary and Allowances of Leader of Opposition in Legislative Assembly (Second Amendment) Bill be taken into consideration at once.

**Mr. Speaker :** Motion moved—

That the Salary and Allowances of Leader of Opposition in Legislative Assembly (Second Amendment) Bill be taken into consideration at once.

Any body who wants to speak.

(No one rose to speak)

**Mr. Speaker :** Question is—

That the Salary and Allowances of Leader of Opposition in Legislative Assembly (Second Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Speaker :** Question is—

That Sub-Clause (2) of Clause 1 stand part of the Bill.

**[Mr. Speaker]**

*The motion was carried.*

**Clauses 2 and 3**

**Mr. Speaker :** As there is no amendment to Clauses 2 and 3, if the House agrees, these Clauses of the Bill be put to the vote of the House together.

(Voices : Yes, Yes)

**Mr. Speaker :** Question is—

That Clauses 2 and 3 stand part of the Bill.

*The motion was carried.*

**Sub-Clause (1) of Clause 1**

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is—

That Title be the title of the Bill.

*The motion was carried.*

**Mr. Speaker :** Minister to move that the Bill be passed.

**Minister for Local Government, Parliamentary Affairs and Labour & Employment (Chaudhary Jagjit Singh) :** Sir, I beg to move—

That the Salary and Allowances of Leader of Opposition in Legislative Assembly (Second Amendment) Bill be passed.

**Mr. Speaker :** Motion moved—

That the Salary and Allowances of Leader of Opposition in Legislative Assembly (Second Amendment) Bill be passed.

**Mr. Speaker :** Question is—

That the Salary and Allowances of Leader of Opposition in Legislative Assembly (Second Amendment) Bill be passed.

*The motion was carried unanimously.*

## THE INDIAN STAMP (PUNJAB AMENDMENT) BILL, 2003

**Mr. Speaker :** A Minister to introduce the Bill.

**ਮਾਲ, ਪੁਨਰਵਾਸ ਅਤੇ ਖੇਤੀਬਾੜੀ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ):** ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**Mr. Speaker :** Motion moved—

That the Indian Stamp (Punjab Amendment) Bill be taken into consideration at once.

Anybody who wants to speak.

(Nobody rose to speak)

**Mr. Speaker :** Question is—

That the Indian Stamp (Punjab Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

### Sub-Clause (2) of Clause 1

**Mr. Speaker :** Question is—

That Sub-Clause (2) of Clause 1 stand part of the Bill.

*The motion was carried unanimously.*

### Clauses 2 & 3

**Mr. Speaker :** As there is no amendment to Clauses 2 and 3, if the House agrees, these clauses of the Bill be put to the vote of the House together.

(Voices : Yes, Yes)

**Mr. Speaker :** Question is—

That Clauses 2 and 3 stand part of the Bill.

*The motion was carried.*

**Sub-Clause (1) of Clause 1**

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is—

That Title be the title of the Bill.

*The motion was carried.*

**Mr. Speaker :** The Minister to move that the Bill be passed.

**ਮਾਲ, ਪੁਨਰਵਾਸ ਅਤੇ ਖੇਤੀਬਾੜੀ ਦੇ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ ਪਾਸ ਕੀਤਾ ਜਾਵੇ।

**Mr. Speaker :** Motion moved—

That the Indian Stamp (Punjab Amendment) Bill be passed.

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਮਾਨਯੋਗ ਸਪੀਕਰ ਸਾਹਿਬ, ਜਦੋਂ ਪਿਛਲੀ ਵਾਰੀ ਇਹ ਬਿਲ ਪੇਸ਼ ਹੋਇਆ ਸੀ ਤਾਂ ਉਸ ਵੇਲੇ ਮੈਂ ਇਹ ਗੱਲ ਕਹੀ ਸੀ ਕਿ ਇਨ੍ਹਾਂ ਦੀ ਕੋਈ ਕੰਪਲਸ਼ਨ ਹੈ ਜਿਸ ਕਰਕੇ ਇਹ ਚੇਅਰਮੈਨ ਦੀ ਟਰਮ ਨੂੰ ਐਪੁਆਇੰਟ ਕਰਨ ਵੇਲੇ 6 ਮਹੀਨੇ ਤੋਂ ਇਕ ਸਾਲ ਲਈ ਕਰ ਰਹੇ ਹਨ, ਉਸਦੇ ਜਵਾਬ ਵਿੱਚ ਬੜਾ ਜ਼ੋਰ ਦੇ ਕੇ ਇਹ ਗੱਲ ਕਹੀ ਸੀ ਕਿ ਕੋਈ ਪੁਲੀਟੀਕਲ ਕੰਪਲਸ਼ਨ ਨਹੀਂ ਬਲਕਿ ਕੁਝ ਹੋਰ ਕਾਰਨ ਹਨ। ਅੱਜ ਜਦੋਂ ਅਖਬਾਰਾਂ ਵਿਚ ਇਹ ਗੱਲ ਆਈ ਕਿ ਕਾਂਗਰਸ ਪਾਰਟੀ ਦੇ ਵਿਚ ਚੇਅਰਮੈਨ ਅਪੁਆਇੰਟ ਕਰਨ ਵਾਸਤੇ ਬੜੀ ਕਸ਼ਮਕਸ਼ ਚਲ ਰਹੀ ਹੈ ਤਾਂ ਫਿਰ ਇਕ ਵਾਰ ਆਰਡੀਨੈਂਸ ਲੈ ਕੇ ਆਏ ਹਨ...... ਵਿਘਨ (ਅਵਾਜ਼ਾਂ : ਸਪੀਕਰ ਸਾਹਿਬ, ਇਹ ਐਗਰੀਕਲਚਰ ਬਿੱਲ ਤੇ ਬੋਲ ਰਹੇ ਹਨ। ਇਹ ਬਿਲ ਤਾਂ ਅਜੇ ਪੇਸ਼ ਹੋਣਾ ਹੈ। ਇਹ ਤਾਂ ਸਟੈਂਪ ਐਕਟ ਹੈ।)

**ਮਾਨਯੋਗ ਸਪੀਕਰ :** ਕੋਈ ਵੀ ਮੰਤਰੀ ਬਿੱਲ ਪੇਸ਼ ਕਰ ਸਕਦਾ ਹੈ। ਮੇਰੇ ਕੋਲ ਲਿਖ ਕੇ ਆ ਗਿਆ ਹੈ ਕਿ ਬਿੱਲ ਰੈਵਨਿਊ ਮਨਿਸਟਰ ਪੇਸ਼ ਕਰਨਗੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬਿੱਲ ਤਾਂ ਐਗਰੀਕਲਚਰ ਦਾ ਹੀ ਪੇਸ਼ ਕੀਤਾ ਹੈ।

**ਮਾਨਯੋਗ ਸਪੀਕਰ** : ਖੰਨਾ ਜੀ, ਇਹ ਸਟੈਂਪ ਐਕਟ ਦਾ ਬਿੱਲ ਹੈ। ਐਗਰੀਕਲਚਰ ਦਾ ਨਹੀਂ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੰਤਰੀ ਜੀ ਕੋਈ ਬਿੱਲ ਪੇਸ਼ ਕਰ ਰਹੇ ਹਨ ਅਤੇ ਪਾਸ ਕੋਈ ਹੋ ਰਿਹਾ ਹੈ। ਇਹ ਸਭ ਕੀ ਹੋ ਰਿਹਾ ਹੈ। ਮੰਤਰੀ ਜੀ ਨੂੰ ਪੁਛੋ ਕਿ ਉਨ੍ਹਾਂ ਨੇ ਕਿਹੜਾ ਬਿੱਲ ਪੇਸ਼ ਕੀਤਾ ਹੈ।

**ਮਾਨਯੋਗ ਸਪੀਕਰ** : ਪਾਸ ਤਾਂ ਉਹੀ ਬਿੱਲ ਹੋਣਾ ਹੈ, ਜੋ ਮੈਂ ਬੋਲਣਾ ਹੈ। ਮੰਤਰੀ ਜੀ ਤੁਸੀਂ ਦੁਬਾਰਾ ਬਿੱਲ ਪੇਸ਼ ਕਰ ਦਿਉ।

**ਮਾਲ ਅਤੇ ਪੁਨਰਵਾਸ ਅਤੇ ਖੇਤੀਬਾੜੀ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ)**: ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

> ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, ਤੇ ਤੁਰੰਤ ਵਿਚਾਰ ਕੀਤਾ ਜਾਵੇ।

**Mr. Speaker :** Question is—

> That the Indian Stamp (Punjab Amendment) Bill be passed.

*The motion was carried.*

---

## THE PUNJAB INFRASTRUCTURE (DEVELOPMENT AND REGULATION) AMENDMENT BILL, 2003. (REPLACING ORDINANCE)

**Finance, Planning and Cooperation Minister (Sardar Lal Singh) :** Sir, I beg to introduce the Punjab Infrastructure (Development and Regulation) Amendment Bill, 2003.

Sir, I also beg to move—

> That the Punjab Infrastructure (Development and Regulation) Amendment Bill be taken into consideration at once.

**Mr. Speaker :** Motion moved—

> That the Punjab Infrastructure (Development and Regulation) Amendment Bill be taken into consideration at once.

**Mr. Speaker :** Any Hon'ble Member wants to speak? Yes, Sardar Manpreet Singh Ji.

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ) :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਜੀ ਨੂੰ ਇਕ ਤਜਵੀਜ਼ ਕਰਦਾ ਹਾਂ ਕਿ ਸਬ-ਕਲਾਜ਼ 21 ਵਿੱਚ ਪ੍ਰੋਜੈਕਟ ਮੈਨੇਜਮੈਂਟ ਟੀਮ ਹੈ। ਇਸ ਵਿਚ ਟੈਕਨੀਕਲ, ਫਾਈਨੈਂਸ਼ੀਅਲ ਅਤੇ ਲੀਗਲ ਐਕਸਪਰਟ ਹਨ। ਇਹ ਇਸ ਸਬ-ਕਲਾਜ਼ 21 ਦੀ ਤਰਮੀਮ ਅੱਜ ਕਰਨਾ ਚਾਹੁੰਦੇ ਹਨ ਕਿ ਇਸ ਵਿਚ ਟੈਕਨੀਕਲ ਅਤੇ ਲੀਗਲ ਐਕਸਪਰਟਸ ਦੀ ਲੋੜ ਨਹੀਂ ਹੈ। ਜੇਕਰ ਤੁਸੀਂ ਇਸ ਨੂੰ ਰੀ-ਕੰਸਿਡਰ ਕਰ ਸਕਦੇ ਹੋ ਤਾਂ ਮੈਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜੇਕਰ ਟੈਕਨੀਕਲ ਵਿਅਕਤੀ ਵਿਚ ਹੋਵੇ ਤਾਂ ਇਹ ਬਹੁਤ ਜ਼ਰੂਰੀ ਅਤੇ ਚੰਗਾ ਹੋਵੇਗਾ। ਦੂਸਰਾ ਮੈਂ ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੰਤਰੀ ਜੀ ਨੂੰ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਨਵਾਂ ਸੈਕਸ਼ਨ 30-ਏ ਤੁਸੀਂ ਦਰਜ ਕੀਤਾ ਹੈ, ਪਬਲਿਕ ਹੀਰਿੰਗ ਦੀ ਕਲਾਜ਼ ਵਾਲਾ ਕਿ ਪਹਿਲਾਂ ਪਬਲਿਕ ਹੀਰਿੰਗ ਮਿਲ ਸਕਦੀ ਸੀ ਪਰ ਹੁਣ ਤਰਮੀਮ ਅਨੁਸਾਰ ਪਬਲਿਕ ਹੀਰਿੰਗ ਦੀ ਲੋੜ ਨਹੀਂ ਹੈ। ਇਹ ਦੋਵੇਂ ਸੁਝਾਓ ਹਨ ਅਤੇ ਇਹ ਦੋਵੇਂ ਹੀ ਪਬਲਿਕ ਦੇ ਇੰਟਰਸਟ ਵਿਚ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਸਾਹਿਬ ।

**ਵਿੱਤ, ਯੋਜਨਾ ਤੇ ਸਹਿਕਾਰਤਾ ਮੰਤਰੀ (ਸਰਦਾਰ ਲਾਲ ਸਿੰਘ) :** ਇਨ੍ਹਾਂ ਦੇ ਸੁਝਾਓ ਚੰਗੇ ਹਨ। ਇਨ੍ਹਾਂ ਤੇ ਵਿਚਾਰ ਕਰ ਲਿਆ ਜਾਵੇਗਾ।

(ਅਵਾਜ਼ਾਂ : ਬਿੱਲ ਤਾਂ ਹੁਣ ਪਾਸ ਕਰਨ ਲੱਗੇ ਹੋ ਤੇ ਫਿਰ ਵਿਚਾਰ ਕਦੋਂ ਕਰੋਗੇ ?)

**Mr. Speaker :** Question is—

That the Punjab Infrastructure (Development and Regulation) Amendment Bill be taken into consideration at once.

*The motion was carried.*

**Mr. Speaker :** Now the House will proceed to consider the Bill Clause-by-Clause.

**Sub-Clause (2) of Clause 1**

**Mr. Speaker :** Question is—

That Sub-clause (2) of Clause 1 stand part of the Bill.

*The motion was carried.*

### Clauses 2 to 23

**Mr. Speaker :** As there are no amendments to Clauses 2 to 23, if the House agrees, these Clauses be put to the vote of the House together.

(Voices : Yes, Yes)

**Mr. Speaker :** Question is—

That Clauses 2 to 23 stand part of the Bill.

*The motion was carried unanimously.*

### Sub-Clause (1) of Clause 1

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

### Title

**Mr. Speaker :** Question is—

That Title be the title of the Bill.

*The motion was carried.*

---

**Finance Planning and Cooperation Minister (Sardar Lal Singh) :** Sir, I beg to move—

That the Punjab Infrastructure (Development and Regulation) Amendment Bill be passed.

**Mr. Speaker :** Motion moved—

That the Punjab Infrastructure (Development and Regulation) Amendment Bill be passed.

**Mr. Speaker :** Question is—

That the Punjab Infrastructure (Development and Regulation) Amendment Bill be passed.

*The motion was carried.*

---

## EXTENSION OF TIME OF THE SITTING.

**Mr Speaker :** Is it the pleasure of the House that the time of the sitting of the House be extended up to 3.00 P.M.

(Voices : yes, yes)

**Mr. Speaker :** The time of the sitting of the House is extended up to 3.00 P.M.

---

## THE PUNJAB PRIVATELY MANAGED RECOGNISED SCHOOLS EMPLOYEES (SECURITY OF SERVICE) AMENDMENT BILL, 2003 (REPLACING ORDINANCE)

**Minister For Secondary and Primary Education (Shri Khushhal Bahl) :** Sir, I beg to introduce the Punjab Privately Managed Recognised Schools Employees (Security of Service) Amendment Bill.

Sir, I also beg to move—

> That the Punjab Privately Managed Recognised Schools Employees (Security of Service) Amendment Bill be taken into consideration at once.

**Mr. Speaker :** Motion moved—

> That the Punjab Privately Managed Recognised Schools Employees (Security of Service) Amendment Bill be taken into consideration at once.

(At this stage, no one rose to speak.)

**Mr. Speaker :** Question is—

> That the Punjab Privately Managed Recognised Schools Employees (Security of Service) Amendment Bill be taken into consideration at once.

*The motion was carried.*

**ਸਰਦਾਰ ਤੋਤਾ ਸਿੰਘ (ਮੋਗਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿਖਿਆ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਇਕ ਬੜੀ ਮਹੱਤਤਾ ਦੀ ਗੱਲ ਹੈ ਕਿ ਜੋ ਆਰਡੀਨੈਂਸ ਪਹਿਲਾਂ ਜਾਰੀ ਕੀਤਾ ਗਿਆ ਸੀ, ਇਹ ਬਿਲ ਦਾ ਰੂਪ ਧਾਰਨ ਕਰ ਜਾਵੇਗਾ। ਇਸ ਦਾ ਸਬੰਧ 400 ਪ੍ਰਾਈਵੇਟ ਏਡਿਡ ਸਕੂਲਾਂ ਦੇ ਨਾਲ ਹੈ ਅਤੇ ਉਨ੍ਹਾਂ ਸਕੂਲਾਂ ਵਿੱਚ ਤਕਰੀਬਨ 10,000 ਇੰਪਲਾਈਜ਼ ਕੰਮ ਕਰ ਰਹੇ ਹਨ

ਅਤੇ ਉਨ੍ਹਾਂ ਸਕੂਲਾਂ ਵਿੱਚ ਤਕਰੀਬਨ 4 ਲੱਖ ਬੱਚੇ ਪੜ੍ਹਾਈ ਪ੍ਰਾਪਤ ਕਰ ਰਹੇ ਹਨ। ਇਹ ਸਕੂਲ ਬੜੇ ਸੁਚੱਜੇ ਢੰਗ ਨਾਲ ਚਲ ਰਹੇ ਹਨ ਅਤੇ ਬੜੀਆਂ ਅੱਛੀਆਂ ਸੰਸਥਾਵਾਂ ਚਲਾ ਰਹੀਆਂ ਹਨ। ਇਸ ਬਿਲ ਦੇ ਪਾਸ ਹੋ ਜਾਣ ਨਾਲ 1/6 ਤੋਂ ਬਾਅਦ ਉਨ੍ਹਾਂ ਕਰਮਚਾਰੀਆਂ ਨੂੰ ਪੈਨਸ਼ਨ ਨਹੀਂ ਮਿਲਣੀ ਅਤੇ ਇਸ ਬਿਲ ਵਿੱਚ ਨਾ ਹੀ ਕੋਈ ਬਦਲਵਾਂ ਪ੍ਰਬੰਧ ਉਨ੍ਹਾਂ ਲਈ ਕੋਈ ਰੱਖਿਆ ਗਿਆ ਹੈ। ਇਸ ਲਈ ਮੈਂ ਮੁੱਖ ਮੰਤਰੀ ਜੀ ਅਤੇ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦਾ ਕੋਈ ਬਦਲਵਾਂ ਪ੍ਰਬੰਧ ਕੀਤਾ ਜਾਵੇ। ਪਹਿਲਾਂ ਬਾਦਲ ਸਾਹਿਬ ਵੇਲੇ 95% ਗਰਾਂਟ ਦੇ ਕੇ ਇਨ੍ਹਾਂ ਸਕੂਲਾਂ ਦੀ ਮਦਦ ਕੀਤੀ ਗਈ ਸੀ। ਇਸ ਬਿਲ ਦਾ ਸਬੰਧ 10,000 ਕਰਮਚਾਰੀਆਂ ਦੇ ਭਵਿਖ ਨਾਲ ਹੈ। 4 ਲੱਖ ਬੱਚੇ ਇਨ੍ਹਾਂ ਸਕੂਲਾਂ ਵਿੱਚ ਵਿਦਿਆ ਪ੍ਰਾਪਤ ਕਰ ਰਹੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਬਿਲ ਪਾਸ ਕਰਨ ਤੋਂ ਪਹਿਲਾਂ ਉਨ੍ਹਾਂ ਦਾ ਕੋਈ ਬਦਲਵਾਂ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ।

**ਸਕੂਲ ਸਿੱਖਿਆ ਮੰਤਰੀ (ਸ਼੍ਰੀ ਖੁਸ਼ਹਾਲ ਬਹਿਲ)** : ਸਪੀਕਰ ਸਾਹਿਬ, ਅਸਲ ਵਿੱਚ ਜਿਹੜੀ ਕੱਟ ਆਫ ਡੇਟ ਰੱਖੀ ਹੈ, ਉਹ 31 ਮਈ ਦੀ ਰੱਖੀ ਗਈ ਸੀ। 1996 ਤੋਂ ਸਕੇਲ ਰੀਵਾਈਜ਼ ਹੋਏ ਸਨ ਉਦੋਂ ਤੱਕ ਦੇ ਜਿਹੜੇ ਸਾਰੇ ਇੰਪਲਾਈਜ਼ ਹੋਣਗੇ ਉਨ੍ਹਾਂ ਨੂੰ ਹੀ ਪੈਨਸ਼ਨ ਦਿੱਤੀ ਜਾਵੇਗੀ। ਸਪੀਕਰ ਸਾਹਿਬ, ਜਿਹੜਾ ਕਾਰਪਸ ਫੰਡ ਕਰੀਏਟ ਕੀਤਾ ਗਿਆ ਸੀ, ਉਨ੍ਹਾਂ ਦੇ ਵਿੱਚੋਂ ਪੈਨਸ਼ਨ ਮਿਲਦੀ ਹੈ ਪਰ ਪਤਾ ਨਹੀਂ ਜਦੋਂ ਇਹ ਖੁਦ ਮਨਿਸਟਰ ਸਨ ਤਾਂ ਇਨ੍ਹਾਂ ਦੀ ਸਰਕਾਰ ਨੇ ਕੋਈ ਕੰਟਰੀਬਿਊਸ਼ਨ ਨਹੀਂ ਕੀਤੀ। ਇਸ ਨਾਲ ਇਹ ਇਫੈਕਟ ਹੋਵੇਗਾ ਕਿ ਜਿਹੜੀ ਪੈਨਸ਼ਨ ਮਿਲਦੀ ਸੀ, ਉਹ ਹੌਲੀ-ਹੌਲੀ ਮੁੱਕ ਜਾਣੀ ਸੀ, ਰੁੱਕ ਜਾਣੀ ਸੀ। ਉਸ ਨੂੰ ਠੀਕ ਕਰਨ ਲਈ ਅਸੀਂ ਕਾਰਪਸ ਫੰਡ ਕਿਰੀਏਟ ਕੀਤਾ ਹੈ ਔਰ ਬਿਲ ਲਿਆਂਦਾ ਹੈ। ਪਹਿਲੀ ਸਰਕਾਰ 95 ਪ੍ਰਤੀਸ਼ਤ ਗਰਾਂਟ ਦਿੰਦੀ ਸੀ ਪਰ ਹੁਣ ਅਸੀਂ 90 ਪ੍ਰਤੀਸ਼ਤ ਦੇਵਾਂਗੇ ਔਰ ਪੰਜ ਪ੍ਰਤੀਸ਼ਤ ਉਨ੍ਹਾਂ ਦੀ ਕੰਟਰੀਬਿਊਟਰੀ ਪੈਨਸ਼ਨ ਵਿੱਚ ਵੀ ਪਾਵਾਂਗੇ। ਜਿਹੜੀ ਚੇਂਜ ਕੀਤੀ ਹੈ, ਉਹ ਇਹ ਕੀਤੀ ਹੈ ਕਿ ਜਿਹੜੇ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਦਾ ਆਡਿਟ ਅਸੀਂ ਨਹੀਂ ਕੀਤਾ। ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਵੀ 95 ਪ੍ਰਤੀਸ਼ਤ ਕੰਟਰੀਬਿਊਟ ਕਰੋ ਤਾਂ ਕਿ ਪੈਨਸ਼ਨ ਮਿਲਦੀ ਰਹੇ ਔਰ ਲਗਾਤਾਰ ਪੈਨਸ਼ਨ ਮਿਲੇ। ਔਰ ਇਹ ਕਾਰਪਸ ਫੰਡ ਘਟੇ ਨਾ। ਇਸੇ ਤਰ੍ਹਾਂ ਹੋਰ ਕਈ ਬੈਨੀਫਿਟਸ ਦਿੱਤੇ ਹਨ। ਮਸਲਨ ਫੈਮਿਲੀ ਪੈਨਸ਼ਨ ਮਿਲੇਗੀ, ਉਹ ਅਸੀਂ ਕੰਟੀਨਿਊ ਕਰ ਰਹੇ ਹਾਂ। ਕਮਿਊਟੇਸ਼ਨ ਕੰਟੀਨਿਊ ਕਰ ਰਹੇ ਹਨ। ਹੋਰ ਵੀ ਕਈ ਚੀਜ਼ਾਂ ਹਨ ਜਿਸ ਨਾਲ ਬੈਨੀਫਿਟਸ ਹੋਣਗੇ। ਮੈਂ ਸਮਝਦਾ ਹਾਂ ਕਿ ਫਰਕ ਨਹੀਂ ਹੈ। ਇਹ ਸਾਰਾ ਕੁਝ ਘੋਖ ਕਰਕੇ ਕੀਤਾ ਗਿਆ ਹੈ ਤਾਂ ਕਿ ਇਹ ਨਾ ਹੋਵੇ ਕਿ ਪੈਨਸ਼ਨਾਂ ਬੰਦ ਹੋ ਜਾਣ। ਮੈਂ ਰਿਕੁਐਸਟ ਕਰਾਂਗਾ ਕਿ ਬਿਲ ਪਾਸ ਕੀਤਾ ਜਾਵੇ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਵੇਲੇ ਵੀ ਐਜੀਟੇਸ਼ਨ ਹੋਈ ਸੀ। ਸਾਡੇ ਵੇਲੇ ਵੀ 5% ਦਾ ਕੱਟ ਲਗਾ ਦਿੱਤਾ ਗਿਆ ਸੀ ਤੇ 90% ਕਰ ਦਿੱਤੀ ਸੀ ਜਿਸ ਕਾਰਨ ਟੀਚਰ ਜੇਲ੍ਹਾਂ ਵਿੱਚ ਗਏ। ਬੁੜੈਲ ਜੇਲ੍ਹ ਵਿੱਚ ਇੱਕ ਦੀ ਮੌਤ ਵੀ ਹੋ ਗਈ ਸੀ। ਫਾਇਨਾਂਸ ਡਿਪਾਰਟਮੈਂਟ ਕਹਿੰਦਾ ਸੀ ਕਿ ਇੰਜ ਕਰ ਲਓ ਪਰ ਮੈਂ ਉਨ੍ਹਾਂ ਦੀ ਸਾਈਡ ਤੇ ਸੀ। ਇਸ ਕਰਕੇ ਅਖੀਰ ਮੇਰੀ ਗੱਲ ਮੰਨੀ ਤੇ ਫਿਰ 95% ਕੀਤੀ। ਇਹ ਸਾਡਾ

[ਸਰਦਾਰ ਤੋਤਾ ਸਿੰਘ]

ਤਜਰਬਾ ਕੀਤਾ ਹੋਇਆ ਹੈ। ਹੁਣ ਪੜ੍ਹਾਈ ਦਾ ਸੀਜ਼ਨ ਹੈ, ਇਮਤਿਹਾਨਾਂ ਦਾ ਸੀਜ਼ਨ ਹੈ। ਇਸ ਲਈ ਇਸ ਦਾ ਬਦਲਵਾਂ ਪ੍ਰਬੰਧ ਜ਼ਰੂਰ ਕਰੋ। ਹੁਣ ਤਾਂ ਜਿਹੜਾ ਰਿਟਾਇਰ ਹੋ ਰਿਹਾ ਹੈ, ਉਸ ਨੂੰ ਫਿਕਰ ਪੈ ਜਾਣਾ ਹੈ ਕਿ ਮੈਨੂੰ ਪੈਨਸ਼ਨ ਨਹੀਂ ਮਿਲਣੀ। ਇਸ ਲਈ ਇਸ ਤੇ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ।

**ਸਕੂਲ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਜਿਹੜਾ ਕਾਰਪਸ ਫੰਡ ਸ਼ੁਰੂ ਕੀਤਾ ਹੈ, ਜਿਸ ਵਿਚੋਂ ਉਨ੍ਹਾਂ ਨੂੰ ਪੈਸੇ ਮਿਲਣੇ ਹਨ, ਜੇ ਇਹ ਐਗਜ਼ਾਸਟ ਹੋ ਜਾਵੇ ਤਾਂ ਫਿਰ ਪੈਸੇ ਕਿੱਥੋਂ ਮਿਲਣੇ ਹਨ। ਅਸੀਂ ਆਨਰੇਰੀਅਮ ਦੀ ਪ੍ਰੋਵੀਜ਼ਨ ਵੀ ਕੀਤੀ ਹੈ। ਜਿਸ ਦੀ ਸਰਵਿਸ 33 ਸਾਲ ਦੀ ਹੈ, ਉਸ ਨੂੰ ਆਨਰੇਰੀਅਮ ਦਿੱਤਾ ਜਾਵੇਗਾ। ਜਿਹੜਾ ਫਿਜ਼ੀਕਲ ਇਨਵੇਲਿਡ ਹੈ, ਉਸ ਨੂੰ ਪੰਜ ਸਾਲ ਦੀ ਛੋਟ ਦਿੱਤੀ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਪ੍ਰੋਟੈਕਟ ਕੀਤਾ ਹੈ। ਮੈਂ ਰਿਕੁਐਸਟ ਕਰਦਾ ਹਾਂ ਕਿ ਇਹ ਬਿਲ ਪਾਸ ਕੀਤਾ ਜਾਵੇ।

**Mr. Speaker :** Now the House would proceed to consider the Bill Clause by Clause.

### Sub-Clause (2) of Clause 1

**Mr. Speaker :** Question is—

That Sub-Clause (2) of Clause 1 stand part of the Bill.

*The motion was carried.*

### Clauses 2 and 3

**Mr. Speaker :** As there is no amendment to Clauses 2 and 3, if the House agrees, these Clauses be put together to the vote of the House.

(Voices : yes, yes)

**Mr. Speaker :** Question is—

That Clauses 2 and 3 stand part of the Bill.

*The motion was carried*

### Sub-Clause (1) of Clause 1

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is—

That Title be Title of the Bill.

*The motion was carried.*

**Minister for Secondary and Primary Education (Shri Khushhal Bahl) :** Sir, I beg to move—

That the Punjab Privately Managed Recognised Schools Employees (Security of Service) Amendment Bill be passed.

**Mr. Speaker :** Motion moved—

That the Punjab Privately Managed Recognised Schools Employees (Security of Service) Amendment Bill be passed.

**Mr. Speaker :** Question is—

That the Punjab Privately Managed Recognised Schools Employees (Security of Service) Amendment Bill be passed.

*The motion was carried.*

---

THE PUNJAB STATE BOARD OF TECHNICAL EDUCATION AND INDUSTRIAL TRAINING (AMENDMENT) BILL, 2003 (REPLACING ORDINANCE)

**Minister for Local Government, Parliamentary Affairs and Labour & Employment (Chaudhary Jagjit Singh) :** Sir, I beg to introduce the Punjab State Board of Technical Education and Industrial Training (Amendment) Bill.

Sir, I also beg to move—

That the Punjab State Board of Technical Education and Industrial Training (Amendment) Bill be taken into consideration at once.

**Mr. Speaker :** Motion moved—

That the Punjab State Board of Technical Education and Industrial Training (Amendment) Bill be taken into consideration at once.

